ਵਰਤਮਾਨ ਹਿੰਦੁਸਤਾਨ

**VARTMAN HINDUSTAN**

**NEW DELHI (PUNJABI MONTHLY)**

**MARCH, 2022**

**Year : 18**
**Issue : 7**
Total Pages : 36

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674
Mob.: 9953747778
Watsapp : 9810631684

*Laserset at :*
**Vartman Hindustan**
E-mail :vartmanhindustan@gmail.com
Watsapp: 9810631674

*Printed at :*
**Ajanta Press**
WZ-26, Tihar Village
New Delhi-110018

## ਤਤਕਰਾ



**ADVERTISEMENT TARIFF**

| | B/W | Colour |
|---|---|---|
| *Per Sq. Cm.* | *75/-* | *105/-* |
| *Full Page* | *30,000/-* | *42,000/-* |
| *Half Page* | *15,000/-* | *21,000/-* |
| *Qtr. Page* | *7,500/-* | *10,500/-* |

*Print Area in a pages :*
*24 cm x 17 cm = 408 sq. cm.*

| | |
|---|---|
| *No. of columns in a page* | *3* |
| *Length in column* | *24 cm.* |
| *Width of column* | *5.5 cm.* |

* ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
* ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
* ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
* ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।

ਚੰਦਾ (ਡਾਕ ਖਰਚ ਸਹਿਤ)

| | | |
|---|---|---|
| ਦੇਸ਼ : | ਸਾਲਾਨਾ | 240 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |

**VARTMAN HINDUSTAN**
**CURRENT A/C. NO. 76760200000394**
**IFSC CODE: BARB0VJRADE (Fifth digit is ZERO)**
**BANK OF BARODA, Raja Garden, New Delhi -15**

ਵਰਤਮਾਨ ਹਿੰਦੁਸਤਾਨ
VARTMAN HINDUSTAN
PUNJABI MONTHLY (NEW DELHI)


...ਸੰਪਾਦਕੀ

-ਸਰਬ ਸ਼ਕਤੀਮਾਨ

# ਨਸ਼ਿਆਂ ਅਤੇ ਈਰਖਾ ਦੀ ਪਤਝੜ ਖਤਮ ਕਰਨ ਵਾਲੇ ਸਨ ਸਤਿਗੁਰੂ ਰਾਮ ਸਿੰਘ ਜੀ -ਸਤਿਗੁਰੂ ਉਦੇ ਸਿੰਘ ਜੀ

ਦਿੱਲੀ ਵਿਚ ਪਿਛਲੇ ਦਿਨੀ ਤਿੰਨ ਰੋਜ਼ਾ ਬਸੰਤ ਉਤਸ਼ਵ ਅਤੇ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਵਸ ਨਾਮਧਾਰੀ ਸਿੱਖ ਸੰਗਤ ਵਲੋਂ ਵਡੇ ਪੱਧਰ 'ਤੇ ਮਨਾਇਆ ਗਿਆ। ਨਾਮਧਾਰੀ ਸਿੱਖ ਸਮਾਜ ਦੇ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ ਜਿਥੇ ਅਧਿਆਤਮਕ ਪੱਖ ਵਜੋਂ ਨਾਮ ਸਿਮਰਨ, ਕਥਾ-ਕੀਰਤਨ ਨੂੰ ਪਰਮੁਖਤਾ ਦਿੱਤੀ ਗਈ ਨਾਮਧਾਰੀ ਪੰਥ ਦੇ ਸੰਸਥਾਪਕ ਸਤਿਗੁਰੂ ਰਾਮ ਸਿੰਘ ਜੀ ਦੇ ਦੇਸ਼ ਧਰਮ ਅਤੇ ਮਾਨਵਤਾ ਪ੍ਰਤੀ ਕੀਤੇ ਗਏ ਕਾਰਜਾਂ 'ਤੇ ਸਤਿਗੁਰੂ ਉਦੇ ਸਿੰਘ ਜੀ ਨੇ ਅਪਣੇ ਪ੍ਰਵਚਨਾ ਰਾਹੀਂ ਵਿਸ਼ਵ ਸ਼ਾਂਤੀ ਦਾ ਸੰਦੇਸ਼ ਦਿਤਾ। ਦਿੱਲੀ ਯੂਨੀਵਰਸਿਟੀ ਪੰਜਾਬੀ ਵਿਭਾਗ ਦੇ ਮੌਜੂਦਾ ਅਤੇ ਸਾਬਕਾ ਦੋਨੋ ਮੁਖੀਆਂ ਨੇ ਤਥ ਭਰਪੂਰ ਢੰਗ ਨਾਲ ਆਪਣੇ ਵਿਚਾਰ ਰਖੇ।

ਵਰਨਣਯੋਗ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਇਸ ਸੰਸਾਰ ਵਿਚ ਆਂਵਦ ਸਮੇਂ ਜਿਥੇ ਪਤਝੜ ਦੀ ਸਮਾਪਤੀ ਹੋਈ ਉਥੇ ਉਹਨਾ ਦੇ ਕਾਰਜ ਵੀ ਪਤਝੜ ਦੀ ਸਮਾਪਤੀ ਵਾਲੇ ਹੀ ਰਹੇ। ਇਸ ਮਹਤਵਪੂਰਨ ਸਮੇਂ ਬਾਰੇ ਨਾਮਧਾਰੀ ਪੰਥ ਦੇ ਮੌਜੂਦਾ ਸਿਰਤਾਜ ਸਤਿਗੁਰੂ ਉਦੇ ਸਿੰਘ ਜੀ ਨੇ ਸਮਾਪਨ ਸਮਾਰੋਹ ਵਿਚ ਸੰਦੇਸ਼ ਦੇਂਦਿਆਂ ਪ੍ਰਵਚਨ ਕੀਤੇ ਕਿ ਯੁਗ ਪਲਟਾਊ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਮੇਂ ਨਸ਼ਿਆਂ ਦੀ ਪਤਝੜ ਅਤੇ ਆਪੋ ਵਿਚ ਈਰਖਾ ਦਵੈਸ਼ ਦੀ ਪਤਝੜ ਨੂੰ ਖਤਮ ਕਰਕੇ ਮੁਰਝਾ ਚੁਕੇ ਸਿੱਖੀ ਦੇ ਬੂਟੇ ਨੂੰ ਮੁੜ ਹਰਿਆ ਭਰਿਆਂ ਕਰ ਦਿਤਾ ਸੀ। ਉਹਨਾ ਅਜੇਹੇ ਸਾਧੂ ਪੈਦਾ ਕਰ ਦਿੱਤੇ ਜਿਹੜੇ ਦੁਨੀਆਂ ਤੋਂ ਵੱਡੇ ਹੋ ਗਏ। ਉਹਨਾਂ ਦਾ ਜਨ-ਸਧਾਰਨ 'ਤੇ ਅਜੇਹਾ ਪ੍ਰਭਾਵ ਹੋਇਆ ਕਿ ਕਲਯੁਗ ਵਿਚ ਸਤਿਜੁਗ ਲਗ ਗਿਆ। ਉਹਨਾ ਦੇ ਸਿੱਖਾਂ ਅੰਗਰੇਜ਼ ਹਕੂਮਤ ਵਲੋਂ ਏਨਾ ਜੁਲਮ ਹੋਣ ਦੇ ਬਾਵਜੂਦ ਵੀ ਕਿਸੇ ਦੀ ਬੁਰਾਈ ਜਾਂ ਚੁਗਲੀ ਨਹੀਂ ਕੀਤੀ। ਸੱਚੇ ਪਾਤਸ਼ਾਹ ਜੀ ਨੇ ਆਪਣੇ ਸਿਖਾਂ ਵਿਚੋਂ ਕਾਮ, ਕਰੋਧ, ਲੋਭ, ਮੋਹ, ਹੰਕਾਰ ਖਤਮ ਕਰ ਦਿਤਾ। ਵਿਕਾਰ ਖਤਮ ਕਰ ਦਿਤੇ।'' ਸਤਿਗੁਰੂ ਉਦੇ ਸਿੰਘ ਜੀ ਨੇ ਮਿਸਾਲ ਵਜੋਂ ਦਸਿਆ ਕਿ ਜਦ ਅੰਗਰੇਜ਼ ਸਰਕਾਰ ਨੇ ਆਪ ਹੀ ਆਖ ਦਿਤਾ ਕਿ 'ਕੂਕਾ ਕਦੇ ਝੂਠ ਨਹੀਂ ਬੋਲਦਾ' ਤਾਂ ਇਸ ਤੋਂ ਵੱਡਾ ਕੰਪਲੀਮੈਂਟ ਸਾਡੇ ਵਾਸਤੇ ਕੋਈ ਹੋਰ ਨਹੀਂ ਹੋ ਸਕਦਾ। ਸਤਿਗੁਰੂ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਬੁਨਿਆਦੀ ਸਿਧਾਂਤਾਂ ਪ੍ਰਤੀ ਦਸਿਆ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਇਕ ਰੂਪ ਗੁਰੂ ਨਾਨਕ ਸਚੇ ਪਾਤਸ਼ਾਹ ਜੀ ਵਾਲਾ ਸੀ ਜਿਸ ਨਾਲ ਉਹਨਾ ਸਿੱਖਾਂ ਨੂੰ ਭਗਤੀ ਨਾਲ ਜੋੜਿਆ। ਦੂਸਰਾ ਰੂਪ ਇਹ ਸੀ ਕਿ ਅਜੇਹੇ ਸ਼ਹੀਦ ਪੈਦਾ ਕੀਤੇ ਜਿਸ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਨਾਲ ਜੋੜਿਆ। ਦੇਸ਼ ਅਜ਼ਾਦੀ ਦੇ ਮੁਢਲੇ ਸੰਘਰਸ਼ ਨੂੰ ਸਤਿਗੁਰੂ ਜੀ ਨੇ ਇਤਿਹਾਸ ਦਾ ਵੱਡਾ ਮੀਲ-ਪੱਥਰ ਦੱਸਿਆ। ਆਪ ਦੇ ਪ੍ਰਵਚਨ ਸਨ ਕਿ ਜਿਹੜੀ ਆਜ਼ਾਦੀ ਦਾ ਅੰਨਦ ਮਾਣ ਰਹੇ ਹਾਂ ਉਸ ਵਾਸਤੇ ਸਿਖਾਂ ਨੇ ਸਿਰ ਦਿੱਤੇ। ਉਹ ਉਸ ਮਰਨੇ ਨੂੰ ਮਰਨਾ ਹੀ ਨਹੀਂ ਸਨ ਸਮਝਦੇ। ਉਹ ਬਜਿੱਦ ਸਨ ਕਿ ਇਹ ਸਿਰ ਗਊ-ਗਰੀਬ ਦੇ ਲੇਖੇ ਲਗ ਜਾਏ। ਇਸ ਮਰਨੇ ਪ੍ਰਤੀ ਡਾ. ਮਨਜੀਤ ਸਿੰਘ ਵੀ ਕਲ ਗੱਲ ਕਰ ਰਹੇ ਸੀ ਕਿ ਇਹੋ ਜਿਹੇ ਐਗਜ਼ੈਂਪਲ ਵਿਸ਼ਵ-ਇਤਿਹਾਸ ਵਿਚ ਕਿਧਰੇ ਨਹੀਂ ਮਿਲਦੇ। ਸਤਿਗੁਰੂ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਧਾਰਮਕ, ਦੇਸ਼ ਆਜ਼ਾਦੀ ਸੰਘਰਸ਼ ਤੋਂ ਇਲਾਵਾ ਸਮਾਜ

ਸੁਧਾਰ ਕਾਰਜਾਂ ਦਾ ਜਿਕਰ ਕਰਦਿਆਂ ਆਪ ਨੇ ਦਸਿਆ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਇਸਤਰੀਆਂ ਸੰਬੰਧੀ ਹੁਕਮ ਸੀ ਕਿ ਕੁੜੀਆਂ ਨੂੰ ਵੇਚਨਾ ਜਾਂ ਵੱਟਾ ਨਹੀਂ ਕਰਨਾ। ਬਲਕਿ ਕੁੜੀ ਮਾਰਨ ਵਾਲੇ ਨੂੰ ਸੰਗਤ ਵਿਚ ਹੀ ਨਹੀਂ ਵੜਨ ਦੇਣਾ। ਸਤਿਗੁਰੂ ਉਦੇ ਸਿੰਘ ਜੀ ਨੇ ਨੌਜਵਾਨ ਪੀੜ੍ਹੀ ਨੂੰ ਸੋਸ਼ਲ ਮੀਡੀਆ ਰਾਹੀਂ ਸਤਿਗੁਰੂ ਰਾਮ ਸਿੰਘ ਜੀ ਦਾ ਸੰਦੇਸ਼ ਘਰ-ਘਰ ਪਹੁੰਚਾਣ ਵਾਸਤੇ ਹੁਕਮ ਕੀਤਾ। ਆਪ ਨੇ ਕਿਹਾ ਕਿ ਅਜ ਉਸ ਸਮੇਂ ਵਿਚੋਂ ਗੁਜਰ ਰਹੇ ਹਾਂ, ਜਿਥੇ ਧਰਮ ਦੇ ਨਾਮ ਤੇ ਈਰਖਾ ਫੈਲਾਈ ਜਾ ਰਹੀ ਹੈ, ਖਾਸ ਕਰਕੇ ਨੇਤਾਵਾਂ ਵਲੋਂ। ਤੁਸੀਂ ਉਸ ਧਰਮ ਨੂੰ ਅਪਨਾਓ ਜਿਸ ਵਿਚ ਕਿਸੇ ਦੀ ਨਿੰਦਿਆ ਨਹੀਂ ਕਰਨੀ।ਈਰਖਾ ਨੂੰ ਘਟਾਓ। ਸਵਾਰਥ ਵਾਸਤੇ ਲੜਾਈ ਨਾ ਪਵਾਈਏ। ਇਸ ਬਸੰਤ ਮਨਾਉਣ ਦਾ ਫਾਇਦਾ ਤਾਂ ਹੀ ਹੈ ਕਿ ਨੌਜਵਾਨ ਬੱਚੇ ਸਿੱਖੀ ਨਾਲ ਜੁੜੇ ਰਹਿਣ ਅਤੇ ਸੋਸ਼ਲ ਮੀਡੀਆ ਤੇ ਆਪਣੇ ਸ਼ਬਦਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਸਿੱਖੀ ਦਾ ਪ੍ਰਚਾਰ ਕਰਨ। ਇਥੇ ਲੈਕਚਰ ਹੋਏ ਨੇ, ਕਥਾ-ਕੀਰਤਨ ਹੋਏ ਨੇ, ਕੋਸ਼ਿਸ਼ ਕਰੋ ਉਸ ਤੋਂ ਵਧ ਤੋਂ ਵਧ ਫਾਇਦਾ ਲੈ ਲਈਏ।'' ਦਿੱਲੀ ਯੂਨੀਵਰਸਿਟੀ ਦੇ ਸਾਬਕਾ ਮੁਖੀ ਅਤੇ ਉਘੇ ਚਿੰਤਕ ਡਾ. ਮਨਜੀਤ ਸਿੰਘ ਨੇ ਦਸਿਆ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਇਤਨਾ ਵੱਡਾ ਯੋਗਦਾਨ ਹੈ ਕਿ ਚੰਦ ਸ਼ਬਦਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਆਪ ਨੂੰ 1845 ਹਜ਼ਰੋਂ ਵਿਚ ਬਾਬਾ ਬਾਲਕ ਸਿੰਘ ਜੀ ਨੇ ਸਿੱਖੀ ਦੀ ਅਧਿਆਤਮਕ ਜਿੰਮੇਦਾਰੀ ਦਾ ਹੱਕਦਾਰ ਮੰਨਿਆ। ਸਤਿਗੁਰੂ ਰਾਮ ਸਿੰਘ ਜੀ ਨੇ 12 ਅਪ੍ਰੈਲ 1857 ਨੂੰ ਸਿੱਖਾਂ ਨੂੰ ਮੁੜ ਅੰਮ੍ਰਿਤ ਛਕਾ ਕੇ ਐਸੀ ਬੁਨਿਆਦ ਰਖ ਦਿਤੀ ਜਿਹੜੀ ਸਤਿਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਜਗਜੀਤ ਸਿੰਘ ਰਾਹੀਂ ਸਤਿਗੁਰੂ ਉਦੇ ਸਿੰਘ ਵਿਚ ਪ੍ਰਫੁਲਤ ਹੋ ਰਹੀ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖ ਪੰਥ ਦੀ ਮਰਯਾਦਾ ਨੂੰ ਬਹਾਲ ਕਰਨ ਲਈ ਸੰਤ ਸਿਪਾਹੀ ਦੀ ਨੀਂਹ ਰਖੀ। ਸੰਤ ਨਿਸ਼ਾਨ ਸਿੰਘ ਨੇ ਨਾਮਧਾਰੀ ਨਿਤਨੇਮ (ਗੁਟਕੇ) ਵਿਚ ਭੂਮਿਕਾ ਲਿਖੀ ਹੈ। ਜੋ ਇਕ ਇਕ ਵੱਡਾ ਪ੍ਰਮਾਣ ਹੈ। ਭਾਈ ਰਾਏ ਸਿੰਘ ਜੀ ਅੰਮ੍ਰਿਤਸਰ ਰਹਿੰਦੇ ਸਨ, ਉਹਨਾ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਉਚੇਚੇ ਤੌਰ ਤੇ ਹਜ਼ੂਰ ਸਾਹਿਬ ਭੇਜਿਆ ਕਿ ਉਹ ਸਿੱਖ ਪੰਥ ਦੀ ਮਰਯਾਦਾ ਸਮਝ ਕੇ ਆਉਣ, ਅਸੀਂ ਉਸ ਮਰਯਾਦਾ ਨੂੰ ਮੁੜ ਬਹਾਲ ਕਰਨਾ ਹੈ। ਆਸਤੇ ਆਸਤੇ ਉਹ ਪਰੰਪਰਾ ਮੁੜ ਬਹਾਲ ਹੋ ਗਈ। ਉਸ ਮਰਯਾਦਾ ਦਾ ਪਾਲਨ, ਚਾਹੇ ਉਹ ਅੰਮ੍ਰਿਤ ਪਾਨ ਹੋਵੇ, ਚਾਹੇ ਅਖੰਡ ਪਾਠ ਹੋਵੇ ਇਸ ਭਾਈ ਚਾਰੇ ਵਿਚ ਕਾਇਮ ਹੈ। ਬਾਕੀ ਦੇ ਸਿੱਖ ਭਾਈ ਚਾਰੇ ਦੀ ਬਦਕਿਸਮਤੀ ਹੈ ਕਿ ਉਸ ਮਰਯਾਦਾ ਦਾ ਪਾਲਣ ਨਹੀਂ ਹੋ ਰਿਹਾ। ਡਾ. ਮਨਜੀਤ ਸਿੰਘ ਜੀ ਨੇ ਸੰਖੇਪ ਵਿਚ ਦਸਿਆ ਕਿ ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਜੀ ਤਕ ਜਿਹੜੇ ਮਾਡਲ ਵਿਕਸਤ ਹੋਏ ਸਨ ਉਹਨਾਂ ਮਾਡਲਾਂ ਨੂੰ ਸ਼ੁਧਤਾ ਵਿਚ ਅਗੇ ਤੋਰਨ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਮੁਖ ਭੂਮਿਕਾ ਨਿਭਾਈ। ਇਕ ਨਾਬਰੀ ਪੈਦਾ ਕਰ ਦਿਤੀ। ਵਿਸ਼ਵ ਵਿਚ ਕਦੇ ਨਹੀਂ ਹੋਇਆ ਕਿ ਤੋਪਾਂ ਦੇ ਨਾਲ ਬੰਦਿਆਂ ਨੂੰ ਉੜਾ ਦਿਤਾ ਜਾਵੇ। ਅਜੇਹੀ ਮਿਸਾਲ ਪੂਰੇ ਵਿਸ਼ਵ ਦੇ ਇਤਿਹਾਸ 'ਚ ਵੇਖਣ ਨੂੰ ਨਹੀਂ ਮਿਲਦੀ। ਜਿਹੜੀ ਨਾਬਰੀ ਦੀ ਬਿਰਤੀ ਪੈਦਾ ਕੀਤੀ ਸੀ ਉਹ ਅਜ ਵੀ ਕਾਇਮ ਹੈ। ਚਾਹੇ ਪੰਜਾਬੀ ਦਾ ਮਸਲਾ ਹੋਵੇ, ਚਾਹੇ ਵਿਦਿਆ ਦਾ, ਚਾਹੇ ਸਾਦੇ ਅਨੰਦ ਕਾਰਜਾਂ ਦਾ, ਸਭਨਾ 'ਤੇ ਬਖੂਬੀ ਪਹਿਰਾ ਦਿਤਾ ਜਾਂਦਾ ਹੈ। ਅੰਤਰਰਾਸ਼ਟਰੀ ਮਾਤ ਭਾਸ਼ਾ ਮਨਾਉਣਾ ਜਿਹੜਾ ਯੂ.ਐਨ.ਓ. ਨੇ ਪਾਸ ਕੀਤਾ ਸੀ ਉਸ ਵਿਸ਼ੇ ਨੂੰ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਮੇਂ ਵਿਚ ਹੀ ਛੋਹ ਲਿਆ ਸੀ। ਨਾਮਧਾਰੀ ਆਪਣੀ ਮਾਤ ਭਾਸ਼ਾ, ਆਪਣੀ ਲਿਪੀ ਤੋਂ ਕਦੇ ਮੁਨਕਰ ਨਹੀਂ ਹੋਏ। ਦੂਸਰੇ ਬੰਨੇ ਪੂਰੇ ਇਤਿਹਾਸ ਵਿਚ ਨਾਮਧਾਰੀ ਪਰੰਪਰਾ ਦਾ ਯੋਗਦਾਨ ਨਿਗੂਨਾ ਜਿਹਾ ਬਣਾ ਦਿਤਾ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਸੰਤ ਸੁਰਿੰਦਰ ਸਿੰਘ, ਹੰਸਪਾਲ ਜੀ ਆਦਿ ਦੇ ਯਤਨਾ ਸਦਕਾ ਕੇਂਦਰੀ ਸਰਕਾਰ ਨੂੰ ਝੁਕਨਾ ਪਿਆ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਫੋਟੋ ਪਾਰਲੀਮੈਂਟ ਵਿਚ ਲਗ ਸਕੀ। ਸਤਿਗੁਰੂ ਜਗਜੀਤ ਸਿੰਘ ਜੀ ਤੋਂ ਬਾਅਦ ਸਤਿਗੁਰੂ ਉਦੇ ਸਿੰਘ ਜੀ ਨੇ ਉਸ ਪਰੰਪਰਾ ਨੂੰ ਆਪਣੇ ਅੰਦਰ ਵਸਾ ਲਿਆ ਹੋਇਆ ਹੈ। ਕਰੋਨਾ ਕਾਲ ਵਿਚ ਜਿਹੜੇ ਗਰੀਬ ਲੋਕਾਂ ਵਾਸਤੇ ਖੱਪੇ ਪੈਦਾ ਹੋਏ ਨੇ ਉਹਨਾਂ ਖੱਪਿਆਂ ਪ੍ਰਤੀ ਸਤਿਗੁਰੂ ਉਦੇ ਸਿੰਘ ਜੀ ਸਚੇਤ ਹਨ ਅਤੇ ਅਜੇਹੇ ਕਾਰਜਾਂ ਨੂੰ ਆਪ ਬਖੂਬੀ ਨਿਭਾ ਰਹੇ ਹਨ।

ਇਸ ਦੋ ਦਿਨਾਂ ਦੇ ਸਮਾਗਮ ਵਿਚ ਸ੍ਰੀ ਸਤਿਗੁਰੂ ਉਦੇ ਸਿੰਘ ਦੇ ਪ੍ਰਵਚਨ ਸਾਰੇ ਸੰਸਾਰ ਵਿਚ ਅਮਨ-ਸ਼ਾਂਤੀ ਸਥਾਪਤ ਕਰਨ ਵਾਸਤੇ ਰਾਹ-ਦਸੇਰਾ ਸਾਬਤ ਹੋਣਗੇ। ਨਾਲ ਹੀ ਉਘੇ ਚਿੰਤਕ ਡਾ. ਮਨਜੀਤ ਸਿੰਘ ਅਤੇ ਡਾਕਟਰ ਰਵਿੰਦਰ ਕੁਮਾਰ ਰਵੀ ਮੁਖੀ ਪੰਜਾਬੀ ਵਿਭਾਗ ਦਿੱਲੀ ਯੂਨੀਵਰਸਿਟੀ ਦੇ ਵਿਚਾਰ ਸਿੱਖ ਸੰਗਤ ਵਾਸਤੇ ਲਾਹੇਵੰਦ ਸਾਬਤ ਹੋਣਗੇ।

# ਰਾਮਪੁਰਾ ਫੂਲ ਵਿਖੇ 39ਵਾਂ ਸਾਲਾਨਾ ਸ਼ਹੀਦੀ ਸਮਾਗਮ

## ਗੁਰੂ ਰਾਮ ਸਿੰਘ ਨੇ ਮੁਰਝਾ ਚੁੱਕੀ ਸਿੱਖੀ ਨੂੰ ਮੁੜ ਸੁਰਜੀਤ ਕੀਤਾ -ਸਤਿਗੁਰੂ ਉਦੇ ਸਿੰਘ

## ਕੂਕਾ ਅੰਦੋਲਨ ਨੇ ਲਾਸ਼ਾਨੀ ਸ਼ਹਾਦਤਾਂ ਦੇ ਕੇ ਦੇਸ਼ ਆਜ਼ਾਦ ਕਰਾਇਆ -ਗੁਰਪ੍ਰੀਤ ਸਿੰਘ ਕਾਂਗੜ

ਰਾਮਪੁਰਾ ਫੂਲ:"ਇਤਿਹਾਸ ਵਿੱਚ ਮੁਗਲ ਰਾਜ ਅਤੇ ਅੰਗਰੇਜ਼ ਸਲਤਨਤ ਦੀਆਂ ਜੜ੍ਹਾਂ ਪੁੱਟਣ ਲਈ ਦੋ ਹਫਤਿਆਂ ਦਾ ਬਹੁਤ ਅਹਿਮ ਯੋਗਦਾਨ ਹੈ। ਜਿਵੇਂ ਮੁਗਲ ਹਕੂਮਤ ਦੀਆਂ ਜੜ੍ਹਾਂ ਪੁੱਟਣ ਲਈ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਹਜਾਦਿਆਂ ਅਤੇ ਮਾਤਾ ਗੁਜਰੀ ਜੀ ਦੀਆਂ ਲਾਸ਼ਾਨੀ ਸ਼ਹਾਦਤਾਂ ਦਾ ਹਫਤਾ ਹੈ ਉਵੇਂ ਹੀ ਅੰਗਰੇਜ਼ ਸਲਤਨਤ ਦੀਆਂ ਜੜ੍ਹਾਂ ਪੁੱਟਣ ਲਈ ਮਲੇਰਕੋਟਲਾ ਤੇ ਧਾਵਾ ਬੋਲਣ ਤੋਂ ਲੈ ਕੇ ਤੋਪਾਂ ਨਾਲ ਤੂੰਬਾ-ਤੂੰਬਾ ਹੋ ਉੱਡ ਜਾਣ ਦਾ ਕੂਕਾ ਅੰਦੋਲਨ ਦਾ ਗੌਰਵਮਈ ਸੰਘਰਸ਼ ਦਾ ਹਫਤਾ ਹੈ ਜਿਸਨੇ ਸੱਭਿਅਤਾ ਨੂੰ ਨਵਾਂ ਮੋੜ ਦਿੱਤਾ। ਗੁਰੂ ਰਾਮ ਸਿੰਘ ਨੇ ਗੁਰੂ ਗੋਬਿੰਦ ਸਿੰਘ ਦੇ ਸਮੇਂ ਦੀ ਮੁਰਝਾ ਚੁੱਕੀ ਸਿੱਖੀ ਨੂੰ ਮੁੜ ਸੁਰਜੀਤ ਕੀਤਾ। ਸਾਨੂੰ ਸਾਡੇ ਇਤਿਹਾਸ ਅਤੇ ਲਾਸ਼ਾਨੀ ਕੁਰਬਾਨੀਆਂ ਤੇ ਮਾਣ ਹੋਣਾ ਚਾਹੀਦਾ ਹੈ ਅਤੇ ਗੁਰੂ ਸਾਹਿਬਾਨ ਦਾ ਬਖਸਿਆ ਸਿੱਖੀ ਸਰੂਪ ਧਾਰਨ ਕਰਨ ਤੋਂ ਝਿਜਕਣਾ ਨਹੀਂ ਚਾਹੀਦਾ।" ਇਹ ਸ਼ਬਦ ਨਾਮਧਾਰੀ ਮੁਖੀ ਸਤਿਗੁਰੂ ਉਦੇ ਸਿੰਘ ਜੀ ਨੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ ਨਾਮਧਾਰੀ ਸ਼ਹੀਦੀ ਸਮਾਰਕ ਰਾਮਪੁਰਾ ਫੂਲ ਵਿਖੇ 39ਵੇਂ ਸਾਲਾਨਾ ਸ਼ਹੀਦੀ ਸਮਾਗਮ ਦੌਰਾਨ ਸੰਗਤ ਦੇ ਭਾਰੀ ਇਕੱਠ ਨੂੰ ਸੰਬੋਧਨ ਕਰਦਿਆਂ ਆਖੇ। ਇਸ ਸਮੇਂ ਨਾਮਧਾਰੀ ਸ਼ਹੀਦਾਂ ਨੂੰ ਸਰਧਾਂਜਲੀ ਭੇਂਟ ਕਰਦਿਆਂ ਸ. ਗੁਰਪ੍ਰੀਤ ਸਿੰਘ ਕਾਂਗੜ (ਸਾਬਕਾ ਕੈਬਨਿਟ ਮੰਤਰੀ, ਪੰਜਾਬ) ਨੇ ਆਖਿਆ ਕਿ ਕੂਕਾ ਅੰਦੋਲਨ ਨੇ ਲਾਸ਼ਾਨੀ ਸ਼ਹਾਦਤਾਂ ਦੇ ਕੇ ਦੇਸ਼ ਆਜਾਦ ਕਰਾਇਆ। ਅੱਜ ਅਸੀਂ ਜੋ ਆਜਾਦੀ ਦਾ ਨਿੱਘ ਮਾਣ ਰਹੇ ਹਾਂ ਇਹ ਇਹਨਾਂ ਮਰਜੀਵੜੇ ਸਿੰਘਾਂ ਦੀਆਂ ਦੇਸ਼ ਲਈ ਦਿੱਤੀਆਂ ਸ਼ਹਾਦਤਾਂ ਦੀ ਬਦੌਲਤ ਹੈ। ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਦੇ ਪ੍ਰਿੰਸੀਪਲ ਚਰਨਜੀਤ ਸਿੰਘ ਅੰਬਾਲਾ ਨੇ ਆਖਿਆ ਕਿ ਬਾਹਰ ਦੀਆਂ, ਆਜਾਦੀ ਦੀਆਂ ਲੜਾਈਆਂ ਉਹੀ ਲੜ ਸਕਦੇ ਨੇ ਜਿੰਨ੍ਹਾਂ ਨੇ ਆਪਣੇ ਅੰਦਰ ਦੇ ਵੇਕਾਰਾਂ ਨੂੰ ਸਾਧਿਆ ਹੋਵੇ। ਕੂਕਾ ਅੰਦੋਲਨ ਦਾ ਤੋਪਾਂ ਨਾਲ ਫੀਤਾ-ਫੀਤਾ ਹੋ ਉੱਡ ਜਾਣ ਦਾ ਗੌਰਵਮਈ ਇਤਿਹਾਸ ਹੈ ਤੇ ਆਜਾਦੀ ਲਈ ਦਿੱਤੀਆਂ ਇਹਨਾਂ ਸ਼ਹੀਦੀਆਂ ਤੇ ਅਸੀਂ ਮਾਣ ਕਰਦੇ ਹਾਂ ਪਰ ਇਹ ਕੁਰਬਾਨੀਆਂ ਦਾ ਇਤਿਹਾਸ ਦੁਨੀਆਂ ਦੇ ਕੋਨੇ -ਕੋਨੇ ਵਿੱਚ ਪਹੁੰਚਣਾ ਚਾਹੀਦਾ ਹੈ।

ਦੋ ਰੋਜਾ ਇਸ ਸ਼ਹੀਦੀ ਸਮਾਗਮ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਗਾਏ ਗਏ । ਜੱਥੇਦਾਰ ਕਮਾਲ ਸਿੰਘ ਕਮਾਲ ਸ੍ਰੀ ਭੈਣੀ ਸਾਹਿਬ, ਜੱਥੇਦਾਰ ਨਿਸ਼ਾਨ ਸਿੰਘ ਦਿੱਲੀ ਨੇ ਢੋਲਕ ਛੈਣਿਆਂ ਨਾਲ ਨਾਮਧਾਰੀ ਸ਼ੈਲੀ ਅਨੁਸਾਰ ਹੱਲੇ ਦੇ ਦਿਵਾਨ ਲਗਾਏ ਅਤੇ ਸੰਗਤਾਂ ਨੂੰ ਰਾਏਕੋਟ ਸਾਕੇ ਦੇ ਪਿੱਥੋਂ ਪਿੰਡ ਦੇ, ਲੁਧਿਆਨਾ ਸਾਕੇ ਦੇ ਮੰਡੀ ਕਲਾਂ ਦੇ ਅਤੇ ਮਲੇਰਕੋਟਲਾ ਸਾਕੇ ਦੇ ਪਿੰਡ ਮਹਿਰਾਜ ਦੇ ਨਾਮਧਾਰੀ ਸੂਰਬੀਰਾਂ ਦਾ ਇਤਿਹਾਸ ਸੁਣਾਇਆ। ਗਿਆਨੀ ਮੱਖਣ ਸਿੰਘ ਗਿੱਲ, ਜੀਵਨ ਨਗਰ ਦੇ ਕਵੀਸ਼ਰੀ ਜੱਥੇ ਨੇ ਮਾਲਵੇ ਦੀਆਂ ਦੇਸ਼ ਕੌਮ ਲਈ ਦਿੱਤੀਆਂ ਸ਼ਹਾਦਤਾਂ ਦਾ ਇਤਿਹਾਸ ਆਪਣੀਆਂ ਪ੍ਰਭਾਵਸ਼ਾਲੀ ਵਾਰਾਂ ਗਾ ਕੇ ਪੇਸ਼ ਕੀਤਾ। ਰਾਮਪੁਰਾ ਫੂਲ ਦੇ ਜੱਥੇ ਵੱਲੋਂ ਸੰਦੀਪ ਸਿੰਘ ਨੇ ਦਿਵਾਨ ਲਗਾਇਆ। ਸ਼ਹੀਦਾਂ ਨੂੰ ਸਰਧਾਂਜਲੀ ਭੇਂਟ ਕਰਦਿਆਂ ਬੁਲਾਰਿਆਂ ਨੇ ਆਖਿਆ ਕਿ ਜੇਕਰ ਅੱਜ ਵੀ ਦੇਸ਼ ਨੂੰ ਵਿਕਾਸ




ਦੀਆਂ ਲੀਹਾਂ ਤੇ ਲੈ ਕੇ ਜਾਣਾ ਹੈ ਤਾਂ ਸਾਨੂੰ ਸਤਿਗੁਰੂ ਰਾਮ ਸਿੰਘ ਦੇ ਪਦ ਚਿੰਨ੍ਹਾਂ ਤੇ ਚੱਲਕੇ ਸ਼ਹੀਦਾਂ ਦੇ ਸੁਪਨਿਆਂ ਦਾ ਸੰਸਾਰ ਸਿਰਜਣ ਦੀ ਜ਼ਰੂਰਤ ਹੈ। ਇਸ ਸਮੇਂ ਨਿੱਕੀ ਬੱਚੀ ਬੇਅੰਤ ਕੌਰ ਨੇ ਵੀ ਸ਼ਹੀਦਾਂ ਨੂੰ ਸਰਧਾਂਜਲੀ ਭੇਂਟ ਕੀਤੀ।

ਇਹ ਸਮਾਗਮ ਵਿੱਚ ਸਤਿਗੁਰੂ ਉਦੇ ਸਿੰਘ ਜੀ ਦੀ ਪਾਵਨ ਹਜੂਰੀ ਵਿੱਚ ਕਰਵਾਇਆ ਗਿਆ। ਇਸ ਮੌਕੇ ਦੂਰ-ਦੁਰੇਡਿਓਂ ਪਹੁੰਚੀਆਂ ਸੰਗਤਾਂ ਨੇ ਸਤਿਗੁਰੂ ਉਦੇ ਸਿੰਘ ਦੇ ਪ੍ਰਵਚਨਾਂ ਨੂੰ ਸਰਵਣ ਕੀਤਾ ਤੇ ਸੰਗਤਾਂ ਸਤਿਗੁਰੂ ਜੀ ਦੀ ਹਜੂਰੀ ਵਿੱਚ ਨਤਮਸਤਕ ਹੋਈਆਂ। ਇਸ ਸਮੇਂ ਨਾਮਧਾਰੀ ਵਿੱਦਿਅਕ ਜੱਥੇ ਦੇ ਨੌਜਵਾਨਾਂ ਨੇ ਸਤਿਗੁਰੂ ਉਦੇ ਸਿੰਘ ਜੀ ਨੂੰ ਸਤਿਗੁਰੂ ਜਗਜੀਤ ਸਿੰਘ ਦੀ 100 ਸਾਲਾ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਿਤ ਤਸਵੀਰਾਂ ਰਾਹੀਂ ਕੀਤੇ ਕਾਰਜਾਂ ਨੂੰ ਦਰਸਾਉਂਦੀ ਇੱਕ ਫਾਈਲ ਭੇਂਟ ਕੀਤੀ ਗਈ। ਸਤਿਗੁਰੂ ਉਦੇ ਸਿੰਘ ਜੀ ਨੇ ਆਪਣੇ ਕਰ ਕੰਵਲਾਂ ਨਾਲ ਹਰਮੇਸ਼ ਸਿੰਘ ਮਲੇਰਕੋਟਲਾ, ਨਾਮਧਾਰੀ ਸਪੋਰਟਸ ਅਕੈਡਮੀ ਗੁਰਵਿੰਦਰ ਸਿੰਘ ਧਨੌਲਾ ਤੋਂ ਇਲਾਵਾ ਬੁਲਾਰਿਆਂ ਦਾ ਸਰੋਪਾਉ ਅਤੇ ਉਨ ਦੀ ਮਾਲਾ ਗਲ ਵਿੱਚ ਪਾਕੇ ਸਨਮਾਨ ਕੀਤਾ। ਸਟੇਜ਼ ਸੰਚਾਲਕ ਦੀ ਭੂਮਿਕਾ ਲਖਵੀਰ ਸਿੰਘ ਨੇ ਨਿਭਾਈ।

ਆਪਣੀ ਅਮਿੱਟ ਛਾਪ ਛੱਡ ਗਏ ਅਤੇ ਯਾਦਗਰੀ ਹੋ ਨਿਬੜੇ ਇਸ ਸਮਾਗਮ ਵਿੱਚ ਸੂਬਾ ਮੱਲ ਸਿੰਘ ਭਗਤਾ, ਸੂਬਾ ਬਲਵੀਰ ਸਿੰਘ ਢਿੱਲਵਾਂ, ਸੂਬਾ ਗੁਰਮੇਲ ਸਿੰਘ ਰਾਏਸਰ, ਸੂਬਾ ਸਮਿੰਦਰ ਸਿੰਘ ਸੈਦੋਕੇ, ਸੂਬਾ ਬਲਵਿੰਦਰ ਸਿੰਘ ਝੱਲ, ਸੰਤ ਜਸਵੰਤ ਸਿੰਘ ਹਿੰਮਤਪੁਰਾ, ਸੂਬਾ ਬਲਜੀਤ ਸਿੰਘ ਮਾਨਸਾ, ਕਰਮਜੀਤ ਸਿੰਘ ਖਾਲਸਾ ਪ੍ਰਧਾਨ ਟਰੱਕ ਯੂਨੀਅਨ, ਰਣਜੀਤ ਸਿੰਘ ਮੰਨਣ ਬਠਿੰਡਾ, ਜਸਵੰਤ ਸਿੰਘ ਮਾਈਸਰਖਾਨਾਂ, ਸੰਤ ਹਰਜਿੰਦਰ ਸਿੰਘ ਤੋਂ ਇਲਾਵਾ ਵੱਡੀ ਗਿਣਤੀ ਵਿੱਚ ਇਲਾਕੇ ਦੀਆਂ ਸੰਗਤਾਂ ਨੇ ਸਿਰਕਤ ਕੀਤੀ ।

-ਡਾ. ਲਖਵੀਰ ਸਿੰਘ
ਰਾਮਪੁਰਾ ਫੂਲ

# ਨਾਮਧਾਰੀ ਸ਼ਹਾਦਤਾਂ ਦੇ ਬੁਨਿਆਦੀ 'ਸੂਝ ਮਾਡਲ'

*(ਪ੍ਰੋ. ਮਨਜੀਤ ਸਿੰਘ ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਦੇ ਇਕ ਮੰਨੇ ਪ੍ਰਮੰਨੇ ਸਾਹਿਤ-ਚਿੰਤਕ ਹਨ। ਹੁਣ ਤੱਕ ਉਨ੍ਹਾਂ ਦੀਆਂ 45 ਤੋਂ ਉਪਰ ਮੌਲਿਕ, ਸੰਪਾਦਤ ਤੇ ਅਨੁਵਾਦਤ ਪੁਸਤਕਾਂ ਤੇ ਪਾਠ-ਪੁਸਤਕਾਂ ਪ੍ਰਕਾਸ਼ਤ ਹੋ ਚੁੱਕੀਆਂ ਹਨ। ਉਹ 2009 ਤੋਂ 2015 ਤੱਕ ਲਗਾਤਾਰ 6 ਵਰ੍ਹੇ ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਮੁਖੀ ਰਹਿ ਚੁੱਕੇ ਹਨ। ਇਸ ਅਧਿਆਪਕੀ ਕਿੱਤੇ ਤੋਂ ਸੇਵਾ-ਮੁਕਤ ਹੋਣ ਮਗਰੋਂ ਵੀ, ਉਹ ਨਿਰੰਤਰ ਸਾਹਿਤ ਚਿੰਤਨ ਤੇ ਸਾਹਿਤ ਸਿਰਜਣ ਦੇ ਕਾਰਜ ਵਿਚ ਜੁੜੇ ਹੋਏ ਹਨ। ਆਪ ਦਾ ਮੰਨਣਾ ਹੈ ਕਿ ਆਪ ਨੇ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਤਿਗੁਰੂ ਉਦੇ ਸਿੰਘ ਜੀ ਦਾ ਚਮਤਕਾਰੀ ਪ੍ਰਭਾਵ ਗ੍ਰਹਿਣ ਕੀਤਾ ਹੈ। ਸ਼ਾਇਦ ਇਹੋ ਵਜ੍ਹਾ ਹੈ ਕਿ ਆਪ ਨੇ , 'ਨਾਮਧਾਰੀ ਸੰਘਰਸ਼', 'ਨਾਮਧਾਰੀ ਪਛਾਣ' ਅਤੇ 'ਨਵੀਆਂ ਚੁਣੌਤੀਆਂ/ਵੰਗਾਰਾ ਦੇ ਭਵਿੱਖ-ਮੁਖੀ ਪ੍ਰਤਿਉੱਤਰਾਂ ਦੇ ਸੰਦਰਭ ਵਿੱਚ ਜਿੱਥੇ ਸਮੇਂ-ਸਮੇਂ ਸੈਮੀਨਾਰਾਂ ਵਿਚ ਵਿਚਾਰ ਪ੍ਰਗਟ ਕੀਤੇ, ਉੱਥੇ ਆਪਣੀ ਕਲਮ ਵੀ ਚਲਾਈ ਹੈ। ਹੱਥਲੇ ਅੰਕ ਵਿਚ ਆਪ ਜੀ ਦੀ ਤਾਜ਼ਾ ਕ੍ਰਿਤੀ ਨਾਮਧਾਰੀ ਸ਼ਹਾਦਤਾਂ ਦੇ ਬੁਨਿਆਦੀ 'ਸੂਝ ਮਾਡਲ' ਪੇਸ਼ ਕਰਨ ਦੀ ਖੁਸ਼ੀ ਲੈ ਰਹੇ ਹਾਂ।- ਸੰਪਾਦਕ)*



ਲੇਖਕ

ਇਸ ਸੰਬੰਧੀ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਨਾਮਧਾਰੀ ਪਰੰਪਰਾ ਦੀਆਂ ਜੜ੍ਹਾਂ, 'ਸ਼ਹਾਦਤ' (Martyrdom) ਦੇ ਸੰਕਲਪ ਉਪਰ ਟਿੱਕੀਆਂ ਹੋਈਆਂ ਹਨ। ਸ਼ਾਇਦ ਇਹੀ ਵਜ੍ਹਾ ਹੈ ਕਿ ਇਸ ਪੰਥ ਦਾ ਇਤਿਹਾਸ, ਸ਼ਹਾਦਤਾਂ ਨਾਲ ਭਰਿਆ ਹੋਇਆ ਹੈ। ਮਲੇਰਕੋਟਲੇ ਵਿਖੇ ਹੋਈਆਂ ਨਾਮਧਾਰੀ ਸ਼ਹਾਦਤਾਂ, ਬੇਮਿਸਾਲ ਹਨ। ਸੰਸਾਰ ਭਰ ਦੇ ਇਤਿਹਾਸ ਵਿਚ ਅਜਿਹੀ ਕੋਈ ਹੋਰ ਮਿਸਾਲ ਵੇਖਣ ਨੂੰ ਨਹੀਂ ਮਿਲਦੀ, ਜਦੋਂ ਅੰਦੋਲਨਕਾਰੀਆਂ ਨੂੰ ਜੀਊਂਦੇ ਜੀਅ, ਤੋਪਾਂ ਨਾਲ ਉੱਡਾ ਦਿੱਤਾ ਗਿਆ ਹੋਵੇ। ਅਜਿਹੀਆਂ ਬੇਮਿਸਾਲ ਸ਼ਹਾਦਤਾਂ ਦਾ ਜਾਮ, ਸਿਰਫ਼ ਨਾਮਧਾਰੀ ਸਿੰਘਾਂ ਨੂੰ ਹੀ ਪੀਣ ਲਈ ਮਿਲਿਆ। ਇਹ ਨਾਮਧਾਰੀ ਸ਼ਹਾਦਤਾਂ, ਸਾਡੇ ਲਈ ਪ੍ਰੇਰਨਾ ਦਾ ਵੱਡਾ ਸੋਮਾ ਹਨ। ਵਿਸ਼ਵ ਭਰ 'ਚ ਹੋਈਆਂ, ਹੁਣ ਤੀਕ ਦੀਆਂ ਸ਼ਹਾਦਤਾਂ ਦਾ ਇਤਿਹਾਸ, ਸਾਡੇ ਸਾਹਵੇਂ ਹੈ। ਧਿਆਨ ਨਾਲ ਵੇਖਿਆਂ ਪਤਾ ਚਲਦਾ ਹੈ ਕਿ ਇਨ੍ਹਾਂ 'ਚੋਂ ਬਹੁਤੀਆਂ 'ਕੁਰਬਾਨੀਆਂ'/'ਬਲੀਦਾਨ' ਹਨ, ਜਿਨ੍ਹਾਂ ਨੂੰ ਅਕਸਰ, 'ਸ਼ਹਾਦਤ' ਦੀ ਸੰਗਿਆ ਦੇ ਦਿੱਤੀ ਜਾਂਦੀ ਏ। ਅਜਿਹਾ, ਸ਼ਾਇਦ ਇਸ ਕਰਕੇ ਕੀਤਾ ਜਾਂਦਾ ਹੈ, ਕਿਉਂਕਿ ਅਸੀਂ ਇਨ੍ਹਾਂ ਸ਼ਬਦਾਂ/ਸੰਕਲਪਾਂ ਵਿਚਲੇ ਬੁਨਿਆਦੀ ਫ਼ਰਕਾਂ/ਅੰਤਰਾਂ ਤੋਂ ਅਣਜਾਣ ਹੁੰਦੇ ਹਾਂ। ਭਾਵ, ਆਪਣੀ ਵਿਰਾਸਤ ਦੇ ਚਿੰਤਨ ਤੋਂ, ਕੋਰੇ ਹੁੰਦੇ ਹਾਂ। ਸੋ, ਇਸ ਸਥਿਤੀ 'ਚ, ਇਨ੍ਹਾਂ ਸ਼ਬਦਾਂ/ਸੰਕਲਪਾਂ ਦੇ ਆਪੋ ਆਪਣੇ ਵੱਖਰੇ ਅਰਥ-ਪਾਸਾਰਾਂ ਨਾਲ ਜੁੜਣਾ, ਸਾਡੇ ਲਈ ਲਾਜ਼ਮੀ ਹੋ ਜਾਂਦਾ ਏ। 'ਕੁਰਬਾਨੀ'/'ਬਲੀਦਾਨ' ਅਤੇ 'ਸ਼ਹਾਦਤ' ਸ਼ਬਦਾਂ/ਸੰਕਲਪਾਂ ਵਿਚਲਾ ਬੁਨਿਆਦੀ ਫਰਕ ਕੀ ਹੈ? 'ਸ਼ਹਾਦਤ' ਦਾ ਸਿੱਖ ਸੰਕਲਪ' ਕੀ ਹੈ? ਅਤੇ ਕਿਵੇਂ, ਇਹ ਇਕ ਨਿਵੇਕਲਾ ਸੰਕਲਪ ਬਣਦਾ ਏ? ਨਾਮਧਾਰੀ ਸ਼ਹਾਦਤਾਂ ਦੇ ਬੁਨਿਆਦੀ 'ਸੂਝ ਮਾਡਲ' (Models of Intelligibility) ਕੀ ਹਨ? ਇਨ੍ਹਾਂ ਸ਼ਹਾਦਤਾਂ ਦਾ ਸਰੂਪ ਅਤੇ ਮਕਸਦ ਕੀ ਏ? ਅਜਿਹੇ ਕੁੱਝ ਸਵਾਲਾਂ ਦੇ ਉੱਤਰ ਲਭਣ ਲਈ, ਅਸੀਂ ਇੱਥੇ ਯੋਜਨਾ ਬਣਾਈ ਹੈ। ਅਜਿਹਾ ਕਰਨ ਨਾਲ ਹੀ ਅਸੀਂ ਨਾਮਧਾਰੀ ਪਰੰਪਰਾ ਦੇ ਸ਼ਾਨਾਂਮੱਤੇ ਅਤੇ ਮਾਣਾਂਮੱਤੇ ਇਤਿਹਾਸ ਨਾਲ, ਨਿਆਂ ਕਰਨ ਦੇ ਯੋਗ ਹੋ ਸਕਦੇ ਹਾਂ। ਇਸ ਸਭ ਕੁੱਝ ਦੀ ਅਣਹੋਂਦ ਵਿਚ, ਇਸ ਮਸਲੇ ਦੇ ਸਹੀ ਮਰਮ ਨੂੰ ਪਛਾਣਨਾਂ, ਜੇਕਰ ਅਸੰਭਵ ਨਹੀਂ, ਤਾਂ ਮੁਸ਼ਕਿਲ ਜ਼ਰੂਰ ਏ। ਸੋ ਆਉ! ਹੁਣ ਸਭ ਤੋਂ ਪਹਿਲਾਂ, 'ਸ਼ਹਾਦਤ' ਨਾਲ ਮਿਲਦੇ-ਜੁਲਦੇ ਸ਼ਬਦਾਂ/ਸੰਕਲਪਾਂ ਦੇ ਸਹੀ ਅਰਥ-ਪਾਸਾਰਾਂ ਨਾਲ ਜੁੜੀਏ। ਇਸ ਸੰਬੰਧ ਵਿਚ ਯਾਦ ਰੱਖਣ ਵਾਲੀ ਵਿਸ਼ੇਸ਼ ਗੱਲ ਇਹ ਹੈ ਕਿ ਇਹ ਸ਼ਬਦ/ਸੰਕਲਪ, ਸਮਾਨਾਰਥੀ (synonyms) ਨਹੀਂ ਹਨ। ਭਾਵ, ਇਹ ਸਮਾਨ ਅਰਥਾਂ ਦੇ ਸੂਚਕ ਨਹੀਂ ਹਨ, ਸਗੋਂ ਇਨ੍ਹਾਂ ਦੇ ਆਪੋ ਆਪਣੇ ਵੱਖਰੇ ਅਰਥ-ਪਾਸਾਰ ਹਨ, ਜਿਨ੍ਹਾਂ ਨੂੰ ਜਾਣਨਾ, ਜ਼ਰੂਰੀ ਹੈ।

**ਮਲੇਰਕੋਟਲੇ ਵਿਖੇ ਹੋਈਆਂ ਨਾਮਧਾਰੀ ਸ਼ਹਾਦਤਾਂ, ਬੇਮਿਸਾਲ ਹਨ। ਸੰਸਾਰ ਭਰ ਦੇ ਇਤਿਹਾਸ ਵਿਚ ਅਜਿਹੀ ਕੋਈ ਹੋਰ ਮਿਸਾਲ ਵੇਖਣ ਨੂੰ ਨਹੀਂ ਮਿਲਦੀ ਜਦੋਂ ਅੰਦੋਲਨਕਾਰੀਆਂ ਨੂੰ ਜੀਊਂਦੇ ਜੀਅ, ਤੋਪਾਂ ਨਾਲ ਉੱਡਾ ਦਿੱਤਾ ਗਿਆ ਹੋਵੇ। ਅਜਿਹੀਆਂ ਬੇਮਿਸਾਲ ਸ਼ਹਾਦਤਾਂ ਦਾ ਜਾਮ, ਸਿਰਫ਼ ਨਾਮਧਾਰੀ ਸਿੰਘਾਂ ਨੂੰ ਹੀ ਪੀਣ ਲਈ ਮਿਲਿਆ। ਇਹ ਨਾਮਧਾਰੀ ਸ਼ਹਾਦਤਾਂ, ਸਾਡੇ ਲਈ ਪ੍ਰੇਰਨਾ ਦਾ ਵੱਡਾ ਸੋਮਾ ਹਨ।**

## (i) ਸ਼ਹਾਦਤ ਦਾ ਸੰਕਲਪ :

'ਸ਼ਹਾਦਤ', ਮੂਲ ਰੂਪ ਵਿਚ, ਅਰਬੀ ਭਾਸ਼ਾ ਦਾ ਸ਼ਬਦ ਏ। ਇਸ ਸ਼ਬਦ ਦੇ ਲਫ਼ਜ਼ੀ ਮਾਅਨੇ, 'ਗਵਾਹੀ ਭਰਨ' ਦੇ ਨੇ। ਅੰਗਰੇਜ਼ੀ ਭਾਸ਼ਾ ਵਿਚ ਇਸ ਲਈ, 'witness' ਸ਼ਬਦ ਮੌਜੂਦ ਏ। ਪਰ, ਸਮਾਂ ਪਾ ਕੇ ਇਹ ਸ਼ਬਦ, ਕਿਸੇ ਖ਼ਾਸ ਮਕਸਦ ਵਾਸਤੇ ਦਿੱਤੀ ਗਈ ਜਾਨ ਦਾ ਸੂਚਕ ਹੋ ਨਿਬੜਿਆ।ਸ਼ਹਾਦਤ ਦੇਣ ਦਾ ਮਕਸਦ, ਰੂਹਾਨੀਅਤ ਵੀ ਹੋ ਸਕਦਾ ਏ ਅਤੇ ਕੋਈ ਸਮਾਜ-ਸਭਿਆਚਾਰਕ ਮਸਲਾ ਵੀ। ਦੇਸ਼ ਤੇ ਕੌਮ ਦੀ ਖ਼ਾਤਰ ਵੀ ਸ਼ਹਾਦਤ ਦਿੱਤੀ ਜਾ ਸਕਦੀ ਏ। ਕਿਸੇ ਜਨ-ਕਲਿਆਣ ਦੇ ਕਾਰਜ ਦੀ ਪੂਰਤੀ ਲਈ ਵੀ, ਸ਼ਹਾਦਤ ਦਿੱਤੀ ਜਾ ਸਕਦੀ ਏ। ਵੇਖਣਾ ਇਹ ਹੁੰਦਾ ਏ ਕਿ ਸ਼ਹਾਦਤ ਦੇ ਪਿੱਛੇ, ਕੋਈ ਲੋਭ-ਲਾਲਚ ਜਾਂ ਮਨੋਰਥ ਤਾਂ ਕੰਮ ਨਹੀਂ ਕਰ ਰਿਹਾ? ਮਿਸਾਲ ਦੇ ਤੌਰ 'ਤੇ 'ਇਸਲਾਮ ਧਰਮ' ਨੂੰ ਹੀ ਲਉ। ਇਸਲਾਮ ਵਿਚ ਸ਼ਹਾਦਤ ਦਾ ਸੰਕਲਪ, ਕਾਫੀ ਮਹੱਤਵਪੂਰਨ ਰਿਹੈ। ਪਰ, ਇਸਲਾਮ ਵਿਚ ਸ਼ਹੀਦੀ ਪ੍ਰਾਪਤ ਕਰਨ ਵਾਲੇ ਨੂੰ, 'ਜੰਨਤ' ਵਿਚ ਹੂਰਾਂ ਮਿਲਣ' ਦਾ ਲਾਲਚ ਦਿੱਤਾ ਜਾਂਦਾ ਏ। ਭਾਰਤੀ ਸੰਸਕ੍ਰਿਤੀ ਦੇ ਅੰਤਰਗਤ 'ਬਲੀਦਾਨੀ'/'ਕੁਰਬਾਨੀ' ਦਾ ਸੰਕਲਪ ਮੌਜੂਦ ਰਿਹਾ ਏ। 'ਬਲੀਦਾਨੀ' ਤੇ 'ਕੁਰਬਾਨੀ' ਦੋਵੇਂ ਸ਼ਬਦ, ਸਮਾਨ ਅਰਥਾਂ

ਦੇ ਸੂਚਕ ਰਹੇ ਹਨ। ਫ਼ਰਕ, ਸਿਰਫ਼ ਭਾਸ਼ਾਵਾਂ ਕਰਕੇ, ਮੰਨਿਆ ਜਾਂਦਾ ਏ।

## (ii) 'ਸ਼ਹਾਦਤ' ਅਤੇ 'ਬਲੀਦਾਨ'/'ਕੁਰਬਾਨੀ' :

ਖ਼ੈਰ, ਜਿਵੇਂ ਕਿ ਅਸੀਂ ਜਾਣਦੇ ਹੀ ਹਾਂ ਕਿ ਪੁਰਾਤਨ ਸਮਿਆਂ ਦੇ ਅੰਤਰਗਤ, 'ਮਨ ਦੀ ਇੱਛਾ-ਪੂਰਤੀ ਲਈ' ਅਤੇ ਜਾਂ ਫਿਰ, ਕਿਸੇ ਕੰਮ ਦੀ ਸਿੱਧੀ ਦੇ ਲਈ, ਆਪਣੇ ਕਿਸੇ ਬਹੁਤ ਪਿਆਰੇ ਇਨਸਾਨ ਦੀ, ਬਲੀ ਦੇਣ ਦੀ ਪ੍ਰਥਾ ਰਹੀ ਏ। ਬਲੀਦਾਨ ਹੋਣ ਵਾਲਾ ਇਨਸਾਨ, ਮਨੁੱਖੀ-ਰਿਸ਼ਤੇ 'ਚ, ਅਕ਼ਸਰ ਬਹੁਤ ਹੀ ਨਜ਼ਦੀਕੀ ਤੇ ਪਿਆਰਾ ਹੋਇਆ ਕਰਦਾ ਸੀ। ਪਤੀ-ਪਤਨੀ, ਧੀ-ਪੁੱਤਰ, ਭੈਣ-ਭਰਾ ਆਦਿ 'ਚੋਂ ਅਕ਼ਸਰ ਕੋਈ ਵੀ ਹੁੰਦਾ, ਜਿਸ ਦੀ ਬਲੀ ਦਿੱਤੀ ਜਾ ਸਕਦੀ ਹੁੰਦੀ। ਭਾਰਤੀ ਸਮਾਜ 'ਚ ਇਹ ਪਰੰਪਰਾ, ਆਮ ਪ੍ਰਚਲਤ ਰਹੀ ਏ। ਕਿਤੇ ਕਿਤੇ ਅੱਜ ਵੀ, ਇਸ ਪ੍ਰਥਾ ਦਾ ਦੀਦਾਰ ਹੋ ਜਾਂਦਾ ਏ। ਪਰ ਲੱਗਦੈ, ਜਿਉਂ ਜਿਉਂ ਮਨੁੱਖੀ-ਚੇਤਨਾ ਨੇ ਵਿਕਾਸ ਕੀਤਾ ਹੋਣੈ, ਤਿਉਂ ਤਿਉਂ ਮਨੁੱਖੀ ਹੱਤਿਆ ਦਾ ਅਜਿਹਾ ਕਾਰਜ, ਤ੍ਰਿਸਕਾਰ ਦਾ ਵਿਸ਼ਾ ਬਣਦਾ ਗਿਆ ਹੋਣੈ। ਨਤੀਜਨ, 'ਮਨੁੱਖੀ-ਹੱਤਿਆ' ਦੀ ਥਾਂ, 'ਜੀਵ ਹੱਤਿਆ' ਨੇ ਲੈ ਲਈ। 'ਬਲੀ ਦਾ ਬੱਕਰਾ' ਜਾਂ 'ਕੁਰਬਾਨੀ ਦਾ ਬੱਕਰਾ' ਜਿਹੇ ਮੁਹਾਵਰੇ, ਇਸੇ ਸਥਿਤੀ 'ਚ ਹੀ ਹੋਂਦ ਵਿਚ ਆਏ ਪ੍ਰਤੀਤ ਹੁੰਦੇ ਨੇ। ਪਸ਼ੂਆਂ ਤੇ ਪੰਛੀਆਂ ਦੀ ਬਲੀ ਦੇਣ ਦਾ ਰੁਝਾਨ ਤਾਂ, ਅੱਜ ਵੀ ਕਈ ਥਾਈਂ ਵੇਖਣ ਨੂੰ ਮਿਲਦਾ ਏ।

## (iii) ਨਾਰੀਅਲ :

ਮਨੁੱਖੀ-ਇਤਿਹਾਸ, ਇਸ ਗੱਲ ਦਾ ਗਵਾਹ ਏ ਕਿ ਭਿੰਨ ਭਿੰਨ ਸੰਸਕ੍ਰਿਤੀਆਂ ਤੇ ਸਭਿਆਤਾਵਾਂ ਵਿਚਾਲੇ ਮਿਸ਼ਰਣ, ਨਿਰੰਤਰ ਹੁੰਦਾ ਰਿਹਾ ਏ। ਇਸ ਦੇ ਕਾਰਨ, ਕੁੱਝ ਵੀ ਹੋਣ, ਇਸ ਸੱਚ ਤੋਂ ਸਹਿਜੇ ਕੀਤਿਆਂ ਮੁਨਕਰ ਨਹੀਂ ਹੋਇਆ ਜਾ ਸਕਦਾ। ਮਿਸ਼ਰਣ ਦੇ ਨਾਲ ਨਾਲ, ਆਪਸੀ ਆਦਾਨ-ਪ੍ਰਦਾਨ ਦੀ ਪ੍ਰਕਿਰਿਆ ਵੀ ਜਾਰੀ ਰਹੀ ਏ। ਜਦੋਂ ਅਸੀਂ, ਮਨੁੱਖੀ-ਚੇਤਨਾ ਦੇ ਇਤਿਹਾਸ ਦੀ ਗੱਲ ਕਰਦੇ ਹਾਂ ਤਾਂ ਉਸ ਵਿਚ, ਇਹ ਸਭ ਕੁੱਝ ਸ਼ਾਮਿਲ ਹੁੰਦਾ ਏ। ਮਨੁੱਖੀ-ਚੇਤਨਾ ਦੇ ਵਿਕਾਸ ਦਾ ਇਕ ਪੜਾਅ, ਅਜਿਹਾ ਵੀ ਜ਼ਰੂਰ ਆਇਆ ਹੋਣੈ, ਜਦੋਂ ਪਸ਼ੂ-ਪੰਛੀ ਦੀ ਹੱਤਿਆ ਵੀ, ਤ੍ਰਿਸਕਾਰ ਦਾ ਵਿਸ਼ਾ ਬਣ ਗਈ ਹੋਵੇਗੀ। ਧਿਆਨ ਨਾਲ ਵੇਖਿਆਂ ਪਤਾ ਚਲਦਾ ਏ ਕਿ ਨਾਰੀਅਲ ਦੇ ਬਾਹਰੀ ਰੂਪ 'ਚੋਂ, ਕਿਸੇ ਮਨੁੱਖ ਦੇ ਚਿਹਰੇ ਦਾ ਸੰਪੂਰਣ ਚਿੱਤਰ ਉੱਭਰਦਾ ਏ। ਉਸ ਦਾ ਮੂੰਹ, ਅੱਖਾਂ, ਨੱਕ, ਕੰਨ, ਮੱਥਾ ਆਦਿ, ਸਭ ਕੁੱਝ ਦਾ ਅਕਸ ਉੱਭਰਦਾ ਏ। ਇਉਂ, ਮਨੁੱਖ ਦੇ ਹਰ ਸ਼ੁੱਭ ਅਵਸਰ 'ਤੇ, ਨਾਰੀਅਲ ਨੂੰ ਤੋੜਣ ਦੀ ਰਸਮ ਸ਼ੁਰੂ ਹੋ ਗਈ। ਅਵਸਰ, ਚਾਹੇ ਮਕਾਨ/ਭਵਨ ਦਾ ਨੀਂਹ-ਪੱਥਰ ਰੱਖਣ ਦਾ ਹੋਵੇ, ਕਿਸੇ ਨੂੰ ਗੁਰਗੱਦੀ ਸੌਂਪਣ ਦਾ ਹੋਵੇ, ਕਿਸੇ ਥਾਂ ਜਾਂ ਕਾਰਜ ਦਾ ਉਦਘਾਟਨ ਕਰਨ ਦਾ ਹੋਵੇ, ਨਾਰੀਅਲ ਨੂੰ ਤੋੜਣ ਦੀ ਰਸਮ ਸ਼ੁਰੂ ਹੋ ਗਈ। ਇਹ ਰਸਮ, ਅੱਜ ਵੀ ਪੂਰੇ ਜ਼ੋਰਾਂ -ਸ਼ੋਰਾਂ ਨਾਲ ਅਦਾ ਕੀਤੀ ਜਾਂਦੀ ਏ। ਇਸ ਰਸਮ ਦੇ ਪਿਛੋਕੜ ਵਿਚ, ਬਲੀਦਾਨੀ / ਕੁਰਬਾਨੀ ਦੀ ਭਾਵਨਾ ਹੀ, ਕੰਮ ਕਰਦੀ ਨਜ਼ਰ ਆਉਂਦੀ ਏ। 'ਮਨੁੱਖੀ-ਅਵਚੇਤਨ ਮਨ' (Human Unconscious Mind) 'ਚ ਘਰ ਕਰ ਚੁੱਕੀ ਇਹ ਭਾਵਨਾ, ਹਰ ਸ਼ੁੱਭ ਅਵਸਰ 'ਤੇ ਨਾਰੀਅਲ ਨੂੰ ਭੰਨਣ ਨਾਲ਼ ਅਭਿਵਿਅਕਤ (express) ਹੁੰਦੀ ਨਜ਼ਰ ਆਉਂਦੀ ਏ।

## (iv) ਸ਼ਹਾਦਤ ਦਾ ਸਿੱਖੀ ਸੰਕਲਪ

ਜਿਵੇਂ ਕਿ ਪਹਿਲਾਂ ਵੀ ਸੰਕੇਤ ਮਾਤਰ ਜ਼ਿਕਰ ਕੀਤਾ ਗਿਆ ਏ ਕਿ ਸ਼ਹਾਦਤ ਦਾ ਸੰਕਲਪ, ਬਲੀਦਾਨੀ / ਕੁਰਬਾਨੀ ਨਾਲੋਂ ਬਿਲਕੁਲ ਭਿੰਨ ਏ। ਬਲੀਦਾਨੀ / ਕੁਰਬਾਨੀ, ਕਿਸੇ ਵਿਅਕਤੀ ਦੀ ਦਿੱਤੀ ਜਾ ਰਹੀ ਹੋਵੇ ਅਤੇ ਜਾਂ ਫਿਰ, ਕਿਸੇ ਪਸ਼ੂ-ਪੰਛੀ ਦੀ, ਬਲੀਦਾਨ /ਕੁਰਬਾਨ ਹੋਣ ਵਾਲਾ ਇਨਸਾਨ ਜਾਂ ਪਸ਼ੂ-ਪੰਛੀ, ਕੋਈ 'ਦੂਜਾ' ਹੋਇਆ ਕਰਦਾ ਏ। ਜਦੋਂ ਕਿ ਸ਼ਹਾਦਤ ਦਾ ਜਾਮ ਪੀਣ ਵਾਲਾ ਇਨਸਾਨ, ਖ਼ੁੱਦ ਆਪ ਹੁੰਦਾ ਏ। ਉਹ ਸੋਚ-ਸਮਝ ਕੇ, ਖ਼ੁੱਦ ਦੀ ਸ਼ਹਾਦਤ ਦੇ ਰਿਹਾ ਹੁੰਦਾ ਹੈ। ਸ਼ਹੀਦੀ ਹਾਸਿਲ ਕਰਨ ਦਾ ਕਾਰਨ, ਕੁੱਝ ਵੀ ਹੋ ਸਕਦਾ ਏ। ਜਿਵੇਂ ਕਿ, ਧਰਮ-ਸੰਪਰਦਾਇ, ਦੇਸ਼ ਜਾਂ ਕੌਮ ਭਗਤੀ, ਸਮਾਜ-ਸਭਿਆਚਾਰ ਆਦਿ ਆਦਿ। ਸ਼ਹਾਦਤ ਤਾਂ, ਸ਼ਹਾਦਤ ਹੁੰਦੀ ਏ। ਸ਼ਹੀਦ ਹੋਣ ਵਾਲਾ ਸ਼ਖ਼ਸ, ਕਿਸੇ ਉੱਚੇ ਆਦਰਸ਼ ਦੀ ਖ਼ਾਤਰ ਅਤੇ ਜਾਂ ਫਿਰ, ਜਨ-ਕਲਿਆਣ ਦੇ ਆਸ਼ੇ ਨੂੰ ਮੁਖ ਰਖ ਕੇ, ਸ਼ਹੀਦ ਹੁੰਦਾ ਏ। ਜਦੋਂ ਉਹ, ਸ਼ਹਾਦਤ ਹਾਸਿਲ ਕਰਨ ਬਾਰੇ ਪ੍ਰਣ ਕਰ ਲੈਂਦਾ ਏ, ਮਾਨਸਿਕ ਤੌਰ 'ਤੇ ਤਾਂ ਉਸ ਦੀ ਮੌਤ, ਉਦੋਂ ਹੀ ਹੋ ਜਾਂਦੀ ਏ। ਸਿਰਫ਼ ਸ਼ਰੀਰਕ-ਮੌਤ ਹੋਣੋ ਰਹਿ ਜਾਂਦੀ ਏ। ਸ਼ਹਾਦਤ ਦਾ ਜਾਮ ਪੀਂਦਿਆਂ ਸਾਰ, ਉਸ ਦਾ ਸ਼ਰੀਰ ਰੂਪੀ ਠੀਕਰਾ ਵੀ, ਮੌਤ ਦੇ ਹਵਾਲੇ ਹੋ ਜਾਇਆ ਕਰਦਾ ਹੈ। ਸ਼ਹਾਦਤ ਹਾਸਿਲ ਕਰਨ ਵਾਲੇ ਦੀ ਆਤਮਕ-ਅਵੱਸਥਾ, ਬਹੁਤ ਉੱਚੀ ਹੋਇਆ ਕਰਦੀ ਏ। ਉਸ ਦਾ ਸਿਦਕ ਤੇ ਸਿਰੜ ਪੱਕਾ ਹੁੰਦਾ ਏ। ਮੋਹ-ਮਾਇਆ ਦੇ ਦੁਨਿਆਵੀ ਲੋਭ-ਲਾਲਚਾਂ ਤੋਂ ਉਹ ਸ਼ਖ਼ਸ, ਬਹੁਤ ਉਪਰ ਉੱਠ ਚੁੱਕਿਆ ਹੁੰਦਾ ਏ। ਸੋ, ਉਸ ਦਾ ਸਵੈ-ਵਿਸ਼ਵਾਸ ਅਤੇ ਆਤਮਕ ਬਲ, ਸ਼ਿਖ਼ਰ ਦਾ ਹੁੰਦਾ ਏ। ਖ਼ੈਰ! ਜਿਵੇਂ ਕਿ ਪਹਿਲਾਂ ਵੀ ਸੰਕੇਤ ਮਾਤਰ ਜ਼ਿਕਰ ਕੀਤਾ ਗਿਆ ਏ ਕਿ ਸਿੱਖ ਧਰਮ ਦੇ ਕੋਲ ਸ਼ਹਾਦਤ ਦਾ ਆਪਣਾ ਨਿਵੇਕਲਾ ਸੰਕਲਪ ਏ। ਇਹ ਨਿਵੇਕਲਾ ਇਸ ਲਈ ਏ, ਕਿਉਂਕਿ ਇਸ ਦੇ ਪਿਛੋਕੜ 'ਚ, ਕੋਈ ਭਵਿੱਖਾਰਥੀ (Futuristic) ਜਾਂ ਦੁਨਿਆਵੀ ਲੋਭ-ਲਾਲਚ, ਮੌਜੂਦ ਨਹੀਂ ਹੁੰਦਾ। ਸਿੱਖ ਧਰਮ ਦੇ ਨੌਵੇਂ ਗੁਰੂ (ਗੁਰੂ ਤੇਗ਼ ਬਹਾਦਰ) ਜੀ ਦੀ ਸ਼ਹਾਦਤ, ਇਸ ਵਿਚਾਰ ਦੀ ਪੁਸ਼ਟੀ ਲਈ ਸਾਡੇ ਕੋਲ ਵੱਡੀ ਮਿਸਾਲ ਏ। ਉਨ੍ਹਾਂ ਦੀ ਸ਼ਹਾਦਤ, ਦੇਸ਼ ਵਿਚ 'ਧਾਰਮਕ ਆਜ਼ਾਦੀ' ਅਤੇ 'ਮਨੁੱਖੀ ਹੱਕਾਂ ਦੀ ਰੱਖਿਆ'



ਲਈ ਸੀ। ਸ਼ਾਇਦ ਇਸੇ ਕਰਕੇ ਉਨ੍ਹਾਂ ਨੂੰ, 'ਹਿੰਦ ਦੀ ਚਾਦਰ' ਅਤੇ 'ਵਿਸ਼ਵ ਦੀ ਚਾਦਰ' ਕਹਿਕੇ, ਸਤਿਕਾਰ ਦਿੱਤਾ ਜਾਂਦਾ ਏ। ਵਿਸ਼ਵ ਭਰ ਦੇ ਇਤਿਹਾਸ ਵਿਚ, ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਵਰਗੀ, ਕੋਈ ਹੋਰ ਮਿਸਾਲ ਵੇਖਣ ਨੂੰ ਨਹੀਂ ਮਿਲਦੀ। ਅਸੀਂ ਸਾਰੇ ਇਸ ਤੱਥ ਤੋਂ ਭਲੀ ਪ੍ਰਕਾਰ ਵਾਕਿਫ਼ ਹਾਂ ਕਿ ਗੁਰੂ ਤੇਗ਼ ਬਹਾਦਰ ਜੀ, ਉਸ ਸਿੱਖ ਪਰੰਪਰਾ ਦੇ ਵਾਰਿਸ ਸਨ, ਜਿਸ ਵਿਚ, 'ਜਨੇਊ ਧਾਰਣ ਕਰਨ ਦੀ ਰਸਮ' 'ਚ, ਵਿਸ਼ਵਾਸ ਨਹੀਂ ਸੀ। ਪਰ, ਉਸੇ ਜਨੇਊ ਦੀ ਰਾਖੀ ਲਈ, ਉਨ੍ਹਾਂ ਨੇ ਆਪਣੀ ਸ਼ਹਾਦਤ ਦੇ ਦਿੱਤੀ। ਉਸ ਵਕ਼ਤ ਦੀ ਔਰੰਗਜ਼ੇਬ ਦੀ ਸਰਕਾਰ ਵੱਲੋਂ, ਉਨ੍ਹਾਂ ਨੂੰ ਕਈ ਦੁਨਿਆਵੀ ਡਰਾਵੇ ਤੇ ਭਵਿੱਖਾਰਥੀ ਲੋਭ-ਲਾਲਚ ਦਿੱਤੇ ਗਏ। ਪਰ, ਉਹ ਆਪਣੇ ਪ੍ਰਣ ਉਪਰ ਪੂਰੇ ਉਤਰੇ। ਆਖ਼ਰ, ਉਨ੍ਹਾਂ ਨੇ ਆਪਣੇ ਤਿੰਨ ਸਾਥੀਆਂ (ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਤੇ ਭਾਈ ਦਿਆਲਾ ਜੀ) ਸਮੇਤ,




ਗ਼ੈਰ-ਮਨੁੱਖੀ ਤਸੀਹੇ ਸਹਾਰਦਿਆਂ, ਸ਼ਹਾਦਤ ਦੇ ਦਿੱਤੀ। ਇਉਂ, ਉਨ੍ਹਾਂ ਨੂੰ ਭਾਰਤੀ ਸੰਸਕ੍ਰਿਤੀ ਦੇ ਸੰਰੱਖਿਅਕ ਦੇ ਰੂਪ ਵਿਚ ਯਾਦ ਕੀਤਾ ਜਾਂਦਾ ਏ। ਇਸ ਸੰਬੰਧ ਵਿਚ ਮੈਂ ਆਪਣੇ ਲੇਖ ''ਸਿੱਖੀ ਦੀ ਮਹੱਤਵਪੂਰਨ ਸ਼ਾਖ਼ਾ : ਨਾਮਧਾਰੀ ਪੰਥ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ'' ('ਨਾਮਧਾਰੀ ਸੰਘਰਸ਼', 'ਨਾਮਧਾਰੀ ਪਛਾਣ' ਅਤੇ 'ਨਵੀਆਂ ਚੁਣੌਤੀਆਂ / ਵੰਗਾਰਾਂ ਦੇ ਭਵਿੱਖ ਮੁਖੀ-ਪ੍ਰਤਿਉੱਤਰਾਂ' ਦੇ ਸੰਦਰਭ ਵਿਚ) ਵੱਲ ਤੁਹਾਡਾ ਧਿਆਨ ਲਿਜਾਉਣਾ ਚਾਹੁੰਦਾ ਹਾਂ। ਇਹ ਲੇਖ, 'ਵਰਤਮਾਨ ਹਿੰਦੁਸਤਾਨ' ਪੱਤ੍ਰਿਕਾ (ਨਵੰਬਰ 2020) ਦੇ ਵਿਸ਼ੇਸ਼ ਅੰਕ ਵਿਚ ਪ੍ਰਕਾਸ਼ਤ ਹੋਇਆ ਸੀ। ਭਾਵੇਂ, ਮੂਲ ਰੂਪ ਵਿਚ ਇਹ ਲੇਖ, ਨਾਮਧਾਰੀ ਪਰੰਪਰਾ ਦੇ ਸਤਿਗੁਰੂ ਜਗਜੀਤ ਸਿੰਘ (1920-2012 ਈ.) ਜੀ ਦੀ ਅਨੋਖੀ ਤੇ ਚਮਤਕਾਰੀ ਸ਼ਖ਼ਸੀਅਤ ਨੂੰ ਸਮਰਪਿਤ ਸੀ, ਪਰ ਇਸ ਲੇਖ ਦਾ ਕੈਂਨਵਸ, ਖ਼ਾਸਾ ਵਿਸ਼ਾਲ ਸੀ। ਜਿੱਥੇ ਇਸ ਲੇਖ ਵਿਚ, ਸਮੁੱਚੇ ਨਾਮਧਾਰੀ ਪੰਥ ਉਪਰ, ਕੁੱਝ ਅਰਥ ਭਰਪੂਰ ਟਿੱਪਣੀਆਂ ਕੀਤੀਆਂ ਗਈਆਂ ਸਨ, ਉੱਥੇ 'ਸ਼ਹਾਦਤ ਦੇ ਸਿੱਖੀ ਸੰਕਲਪ' ਅਤੇ 'ਨਾਮਧਾਰੀ ਸ਼ਹਾਦਤਾਂ' ਉਪਰ ਵੀ ਕੁੱਝ ਚਰਚਾ ਕੀਤੀ ਗਈ ਸੀ। ਜਿਵੇਂ ਕਿ :-

> ''ਸੋ, ਜ਼ਾਹਿਰ ਹੈ ਕਿ 'ਸ਼ਹਾਦਤ', 'ਬਲੀਦਾਨ' ਜਾਂ 'ਕੁਰਬਾਨੀ' ਨਾਲੋਂ, ਕਿਤੇ ਵੱਡਾ ਸੰਕਲਪ ਹੈ। ਹੁਣ ਜਦੋਂ, ਕਿਸੇ ਸ਼ੁੱਭ ਅਵਸਰ 'ਤੇ, ਨਾਰੀਅਲ ਤੋੜਿਆ ਜਾਂਦਾ ਹੈ ਤਾਂ ਇਸ ਦੇ ਪਿਛੋਕੜ ਵਿਚ, 'ਬਲੀਦਾਨੀ' ਜਾਂ 'ਕੁਰਬਾਨੀ' ਦੀ ਭਾਵਨਾ, ਅਚੇਤ ਰੂਪ ਵਿਚ ਛੁਪੀ ਹੁੰਦੀ ਹੈ। ਨਿੱਜੀ ਮਨੋ-ਕਾਮਨਾ ਦੀ ਪੂਰਤੀ, ਇਸ ਕਾਰਜ (ਨਾਰੀਅਲ ਤੋੜਣ) ਦਾ ਲਕਸ਼ ਹੁੰਦਾ ਹੈ। ਧਿਆਨ ਨਾਲ ਵੇਖਿਆਂ ਪਤਾ ਚਲਦਾ ਹੈ ਕਿ ਨਾਰੀਅਲ, ਇਕ ਅਜਿਹਾ ਫ਼ੱਲ ਹੈ, ਜਿਸ ਦੇ ਬਾਹਰੀ ਰੂਪ ਵਿਚੋਂ, ਮਨੁੱਖ ਦੀ ਅਕ੍ਰਿਤੀ ਉੱਭਰਦੀ ਪ੍ਰਤੀਤ ਹੁੰਦੀ ਹੈ। ਸੋ, ਜ਼ਾਹਿਰ ਹੈ ਕਿ ਨਾਰੀਅਲ ਤੋੜਣ ਦੀ ਰਸਮ, 'ਪ੍ਰਤੀਕਾਤਮਕ' (Symbolic) ਹੁੰਦੀ ਹੈ ਅਤੇ ਇਸ ਦੇ ਪਿਛੋਕੜ ਵਿਚ, ਕਿਸੇ ਜੀਵ ਦੇ 'ਬਲੀਦਾਨ' ਜਾਂ 'ਕੁਰਬਾਨੀ' ਵਾਲਾ ਵਿਸ਼ਵਾਸ ਹੀ ਕਾਰਜਸ਼ੀਲ ਹੁੰਦਾ ਹੈ।

ਇਉਂ ਸ਼ਹਾਦਤ, ਸਿੱਖ ਵਿਰਾਸਤ (Heritage) ਦਾ ਇਕ ਮਹੱਤਵਪੂਰਨ ਅੰਗ ਬਣ ਗਈ। 'ਸ਼ਹਾਦਤ', ਭਾਵੇਂ ਪੁਰਾਤਨ ਸਮਿਆਂ ਵਾਲੀ ਹੋਵੇ ਅਤੇ ਜਾਂ ਫਿਰ, ਨਵੇਂ ਸਮਿਆਂ ਵਿਚਲੀ! ਸ਼ਹਾਦਤ ਤਾਂ, ਸ਼ਹਾਦਤ ਹੁੰਦੀ ਹੈ। ਇਸ ਦਾ, ਕੋਈ ਹੋਰ ਬਦਲ ਨਹੀਂ ਹੁੰਦਾ। ਸਿੱਖ ਇਤਿਹਾਸ ਤਾਂ, ਸ਼ਹਾਦਤਾਂ ਨਾਲ ਭਰਿਆ ਹੋਇਆ ਹੈ। ਦੂਜੇ ਸ਼ਬਦਾਂ ਵਿਚ, ਸਿੱਖ ਧਰਮ ਦੀ ਨੀਂਹ/ ਬੁਨਿਆਦ ਹੀ, ਇਨ੍ਹਾਂ ਸ਼ਹਾਦਤਾਂ ਉਪਰ ਟਿਕੀ ਹੋਈ ਹੈ। ਸ਼ਹਾਦਤ ਦੇ ਨਾਲ ਨਾਲ, ਹੋਰ ਵੀ ਬਹੁਤ ਕੁੱਝ 'ਸਿੱਖ ਵਿਰਾਸਤ' ਵਿਚ ਸ਼ਾਮਿਲ ਹੋਇਆ, ਜਿਸ ਨੇ ਇਸ ਵਿਰਾਸਤ ਨੂੰ, ਹੋਰ ਅਮੀਰ ਬਣਾਉਣ ਵਿਚ, ਅਹਿਮ ਭੂਮਿਕਾ ਨਿਭਾਈ।''(ਪੰਨਾ : 26)

ਸਵਾਲ ਪੁੱਛਿਆ ਜਾ ਸਕਦਾ ਹੈ ਕਿ ਇਹ ''ਹੋਰ ਵੀ ਬਹੁਤ ਕੁੱਝ'' ਕੀ ਹੈ? ਸਵਾਲ ਅਹਿਮ ਹੈ, ਇਸ ਦਾ ਜਵਾਬ ਦੇਣਾ ਬਣਦਾ ਹੈ। ਇਸ ਦੇ ਜਵਾਬ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ 'ਸੰਗੀਤ' ਅਤੇ 'ਗੁਰਬਾਣੀ' ਵੀ, 'ਸਿੱਖ ਵਿਰਾਸਤ' ਦਾ ਮਹੱਤਵਪੂਰਨ ਅੰਗ ਹਨ। ਜਿਵੇਂ ਕਿ ਅਸੀਂ ਸਭ ਜਾਣਦੇ ਹੀ ਹਾਂ ਕਿ 'ਗੁਰੂ ਗ੍ਰੰਥ ਸਾਹਿਬ' ਅਤੇ 'ਦਸਮ ਗ੍ਰੰਥ' ਵਿਚ ਦਰਜ਼ ਬਾਣੀ ਦਾ ਵੱਡਾ ਭਾਗ, ਸੰਗੀਤਬੱਧ (ਰਾਗਬੱਧ) ਵੀ ਹੈ ਅਤੇ ਕਾਵਿ-ਬੱਧ ਵੀ। ਇਹ ਗੱਲ ਵੱਖਰੀ ਏ ਕਿ 'ਦਸਮ ਗ੍ਰੰਥ' ਵਿਚ ਦਰਜ਼ ਕੁੱਝ ਰਚਨਾ, ਸ਼ੁਰੂ ਤੋਂ ਹੀ ਵਿਵਾਦਿਤ ਰਹੀ ਏ।

ਖ਼ੈਰ! ਜਿੱਥੋਂ ਤੱਕ ਗੁਰੂ ਗ੍ਰੰਥ ਸਾਹਿਬ ਦਾ ਸੰਬੰਧ ਹੈ, ਉਸ ਬਾਬਤ ਇੱਥੇ ਬਾਖ਼ੂਬੀ ਸਪੱਸ਼ਟ ਕੀਤਾ ਗਿਆ ਹੈ ਕਿ :-

> ''ਇਉਂ, ਇਹ ਇਕ ਅਜਿਹਾ ਧਾਰਮਕ-ਗ੍ਰੰਥ ਹੈ, ਜਿਸ ਵਿਚਲਾ ਫ਼ਲਸਫ਼ਾ, 'ਮਾਨਵ ਮੁਕਤੀ' (Human emancipation) ਦੇ ਦਰਵਾਜ਼ੇ ਖੋਲ੍ਹਦਾ ਹੈ ਅਤੇ ਸਾਨੂੰ ਸੰਜੁਗਤ (integrate) ਕਰਨ ਵਿਚ, ਅਹਿਮ ਭੂਮਿਕਾ ਨਿਭਾਉਂਦਾ ਹੈ। ਮਨੁੱਖ-ਜਾਤੀ ਦੀ 'ਬੰਦ ਖਲਾਸੀ' ਦੇ ਸੁਨੇਹੇ ਨਾਲ ਲਬਰੇਜ਼, ਇਹ ਪਾਵਨ ਗ੍ਰੰਥ, ਉੱਚੀਆਂ ਕਦਰਾਂ-ਕੀਮਤਾਂ ਨੂੰ ਸਿਰਜਣ, ਨੈਤਿਕਤਾ ਤੇ ਸਦਾਚਾਰ ਦੇ ਅਮਲ ਨੂੰ ਅਪਣਾਉਣ ਦਾ ਸੰਦੇਸ਼ ਦੇਂਦਾ ਹੈ। ਇਸ ਗ੍ਰੰਥ ਵਿਚ ਸ਼ਾਮਿਲ ਬਾਣੀ, 'ਜ਼ਿੰਦਗੀ' ਤੇ 'ਮੌਤ' ਨੂੰ, ਇਕੋ ਜਿਹਾ ਜਾਣਨ ਦਾ ਸੁਨੇਹਾ ਦੇਂਦੀ ਹੈ। ਸਿੱਖ ਧਰਮ ਵਿਚਲਾ 'ਸ਼ਹਾਦਤ' ਦਾ ਸੰਕਲਪ, ਅਜਿਹੀਆਂ ਹੀ ਕੁੱਝ ਫ਼ਲਸਫ਼ਕ / ਦਾਰਸ਼ਨਿਕ ਲੀਹਾਂ 'ਤੇ ਉਸਰਿਆ ਪ੍ਰਤੀਤ ਹੁੰਦਾ ਹੈ।'' (ਪੰਨਾ : 27)

ਜ਼ਿਕਰਯੋਗ ਹੈ ਕਿ ਨਾਮਧਾਰੀ ਪੰਥ, ਸਾਰੇ ਸਿੱਖ ਸੰਘਰਸ਼ ਨੂੰ, ਆਪਣੀ ਮੁੱਲਵਾਨ 'ਰੂਹਾਨੀ ਵਿਰਾਸਤ' (Spiritual heritage) ਮੰਨਦਾ ਹੋਇਆ, ਇਸ ਉਪਰ ਮਾਣ ਕਰਦਾ ਨਹੀਂ ਥੱਕਦਾ। ਇੱਥੋਂ ਤੱਕ ਕਿ ਨਾਮਧਾਰੀ ਪੰਥ ਦਾ ਆਰੰਭ ਹੀ, ਗੁਰੂ ਗੋਬਿੰਦ ਜੀ ਦੁਆਰਾ ਸਥਾਪਤ ਕੀਤੀ ਗਈ ਧਾਰਮਕ-ਅਧਿਆਤਮਕ ਮਰਿਆਦਾ ਦੀ ਮੁੜ ਬਹਾਲੀ ਨਾਲ ਹੁੰਦਾ ਹੈ। ਇਸ ਵਿਚਾਰ ਦੀ ਪੁਸ਼ਟੀ, 'ਨਾਮਧਾਰੀ ਨਿਤਨੇਮ' ਗੁਟਕੇ ਦੇ ਮੁੱਢ ਵਿਚ ਦਰਜ਼, ਸ੍ਰ. ਨਿਸ਼ਾਨ ਸਿੰਘ ਹੁਰਾਂ ਦੇ ਇਸ ਕਥਨ ਤੋਂ ਸਹਿਜੇ ਹੀ ਹੋ ਜਾਂਦੀ ਹੈ:

''ਫ਼ੌਜ ਦੀ ਨੌਕਰੀ ਛੱਡ ਕੇ, 1845 ਈ. ਵਿਚ ਸਤਿਗੁਰੂ ਰਾਮ ਸਿੰਘ ਜੀ ਨੇ, ਸ੍ਰੀ ਭੈਣੀ ਸਾਹਿਬ ਆ ਕੇ ਅਕਾਲ ਬੁੰਗੇ ਵਾਲੇ ਅਸਥਾਨ 'ਤੇ ਘੋਰ ਤਪੱਸਿਆ ਕੀਤੀ। ਗੁਰੂ ਗੋਬਿੰਦ ਸਿੰਘ ਜੀ ਦੀ ਖ਼ਾਲਸਾਈ ਮਰਿਆਦਾ ਨੂੰ ਪੁਨਰ ਸੁਰਜੀਤ ਕਰਨ ਵਾਸਤੇ, 12 ਅਪ੍ਰੈਲ 1857 ਨੂੰ, ਸ੍ਰੀ ਭੈਣੀ ਸਾਹਿਬ ਵਿਖੇ, ਸੰਤ ਖ਼ਾਲਸੇ ਦੀ ਸਾਜਨਾ ਕੀਤੀ। ਸ੍ਰੀ ਅੰਮ੍ਰਿਤਸਰ ਦੀ ਟਕਸਾਲ ਦੇ

ਸਿੱਖਿਅਤ ਵਿਦਵਾਨ, ਭਾਈ ਰਾਏ ਸਿੰਘ ਜੀ ਨੂੰ ਸ੍ਰੀ ਹਜ਼ੂਰ ਸਾਹਿਬ ਭੇਜ ਕੇ, ਉੱਥੋਂ ਦੀ ਚਲੰਤ ਗੁਰ-ਮਰਿਆਦਾ ਮੰਗਵਾਈ। ਭਾਈ ਸਾਹਿਬ ਨੇ ਗੁਰੂ-ਹੁਕਮ ਅਨੁਸਾਰ, ਕਰੀਬ ਤਿੰਨ ਮਹੀਨੇ, ਨਿਸ਼ਕਾਮ ਭਾਵਨਾ ਨਾਲ ਸ੍ਰੀ ਦਸ਼ਮੇਸ਼ ਜੀ ਦੇ ਅਸਥਾਨ ਉਪਰ, ਗੁਰਬਾਣੀ-ਕਥਾ ਵੀ ਕੀਤੀ।''

ਸੋ, ਜ਼ਾਹਿਰ ਹੈ ਕਿ ਨਾਮਧਾਰੀ ਪੰਥ ਦੀਆਂ ਸਮੂਹ ਸ਼ਹਾਦਤਾਂ ਦੇ ਪਿਛੋਕੜ ਵਿਚ ਮੱਧਕਾਲ ਦੇ ਦੌਰਾਨ ਹੋਈਆਂ ਸਿੱਖ ਸ਼ਹਾਦਤਾਂ ਦਾ ਜਜ਼ਬਾ, ਕਾਰਜਸ਼ੀਲ ਹੋਇਆ ਸਾਫ਼ ਵਿਖਾਈ ਦੇਂਦਾ ਹੈ। ਸ਼ਹਾਦਤ, ਗੁਰੂ ਅਰਜਨ ਦੇਵ ਜੀ ਦੀ ਸੀ ਜਾਂ ਗੁਰੂ ਤੇਗ਼ ਬਹਾਦਰ ਜੀ ਦੀ ਅਤੇ ਜਾਂ ਫਿਰ, ਸਾਹਿਬਜ਼ਾਦਿਆਂ ਦੀ, ਇਸ ਤੱਥ ਤੋਂ ਅਸੀਂ ਸਹਿਜੇ ਕੀਤਿਆਂ ਮੁਨਕਰ ਨਹੀਂ ਹੋ ਸਕਦੇ। ਸਿੱਖ ਸ਼ਹਾਦਤਾਂ ਦਾ ਇਹ ਸਿਲਸਿਲਾ, ਗੁਰੂ ਸਾਹਿਬਾਨ ਦੇ ਜ਼ਮਾਨੇ ਤੋਂ ਮਗਰੋਂ ਵੀ ਨਿਰੰਤਰ ਜਾਰੀ ਰਿਹਾ। ਇਨ੍ਹਾਂ ਸ਼ਹਾਦਤਾਂ ਨੇ ਅਜਿਹੇ 'ਸੂਝ ਮਾਡਲ' (Models of intelligibility) ਵਿਕਸਤ ਕੀਤੇ, ਜਿਨ੍ਹਾਂ ਨੂੰ ਅੱਗੇ ਚਲਕੇ, ਨਾਮਧਾਰੀ ਪੰਥ ਨੇ ਨਿਰਸੰਕੋਚ ਗ੍ਰਹਿਣ ਕੀਤਾ। ਇਨ੍ਹਾਂ ਸ਼ਹਾਦਤਾਂ ਬਾਰੇ ਵਿਸਥਾਰ ਸਹਿਤ ਚਰਚਾ, ਪ੍ਰੋ. ਕਿਰਪਾਲ ਸਿੰਘ ਕਸੇਲ ਹੁਰਾਂ ਨੇ, ਆਪਣੀ ਗ੍ਰੰਥ ਨੁਮਾ ਪੁਸਤਕ 'ਤਵਾਰੀਖ ਸੰਤ, ਖ਼ਾਲਸਾ' (ਗੁਰ-ਇਤਿਹਾਸ) ਦੇ ਤੀਜੇ ਭਾਗ (1959-2012 ਈ.) ਵਿਚ ਬਾਖ਼ੂਬੀ ਕੀਤੀ ਹੈ। ਸੰਨ 1857 ਤੋਂ ਲੈ ਕੇ 1906 ਈ. ਤੱਕ ਦੇ ਸਮੇਂ ਦੌਰਾਨ, 'ਨਾਮਧਾਰੀ'/ 'ਕੂਕਾ' ਲਹਿਰ ਵੱਲੋਂ ਕੀਤੀਆਂ ਗਈਆਂ ਕੁਰਬਾਨੀਆਂ ਦਾ ਲੇਖਾ-ਜੋਖਾ ਕਰਦਿਆਂ, ਉਨ੍ਹਾਂ ਨੇ, ਇਸ ਲਹਿਰ ਦੀਆਂ ਸ਼ਹਾਦਤਾਂ ਦਾ ਵੇਰਵਾ, ਇੰਝ ਦਿੱਤਾ ਹੈ :-

## ''ਨਾਮਧਾਰੀ ਲਹਿਰ ਦੇ ਸ਼ਹੀਦ : ਇਕ ਨਜ਼ਰ ''

1. 5 ਅਗਸਤ, 1871 ਨੂੰ ਰਾਇਕੋਟ ਵਿਚ ਫਾਹੇ ਲਾਏ ਗਏ- 3
2. 15 ਸਤੰਬਰ, 1871 ਨੂੰ ਅੰਮ੍ਰਿਤਸਰ ਫਾਹੇ ਲਾਏ ਗਏ - 4
3. 27 ਨਵੰਬਰ, 1871 ਨੂੰ ਲੁਧਿਆਣਾ ਜੇਲ੍ਹ ਵਿਚ ਫ਼ਾਂਸੀ ਲੱਗੇ - 2
4. 14 ਜਨਵਰੀ, 1872 ਨੂੰ ਮਲੌਦ ਵਿਚ ਮਾਰੇ ਗਏ- 2
5. 15 ਜਨਵਰੀ, 1872 ਨੂੰ ਮਲੇਰਕੋਟਲੇ ਜੰਗ ਵਿਚ ਮਾਰੇ ਗਏ- 8
6. 17 ਜਨਵਰੀ, 1872 ਨੂੰ ਮਲੇਰਕੋਟਲੇ ਤੋਪਾਂ ਨਾਲ ਉਡਾਏ ਗਏ - 49
7. 17 ਜਨਵਰੀ, 1872 ਨੂੰ ਤਲਵਾਰ ਨਾਲ ਸ਼ਹੀਦ- 1
8. 18 ਜਨਵਰੀ, 1872 ਨੂੰ ਮਲੇਰਕੋਟਲੇ ਤੋਪਾਂ ਨਾਲ ਉਡਾਏ ਗਏ-16
9. 11 ਅਗਸਤ, 1873 ਨੂੰ ਫੜੇ ਗਏ, ਅੰਮ੍ਰਿਤਸਰ ਹੱਤਿਆ ਕਾਂਡ ਵਾਲੇ ਨੂੰ, ਫਾਂਸੀ-1

ਆਪਣੇ ਇਸ ਪ੍ਰਸਤਾਵ ਨੂੰ ਹੋਰ ਸਪੱਸ਼ਟ ਕਰਦਿਆ ਹੋਇਆਂ, ਪ੍ਰੋ. ਕਸੇਲ ਹੁਰੀਂ, ਅੱਗੇ ਚਲਕੇ ਲਿਖਦੇ ਹਨ ਕਿ ''ਇਹ ਗਿਣਤੀ ਤਾਂ 1906 ਤੱਕ ਦੀ ਹੈ, ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੁਰੂ-ਪਦ ਨੂੰ ਧਾਰਨ ਕੀਤਾ ਸੀ। ਆਪ ਜੀ ਦੇ ਗੁਰੂ-ਕਾਲ ਵਿਚ, ਜਿੰਨੇ ਵੀ ਆਜ਼ਾਦੀ ਦੇ ਸੰਗਰਾਮ ਛਿੜੇ, ਉਨ੍ਹਾਂ ਸਭ ਵਿਚ ਨਾਮਧਾਰੀਆਂ ਦਾ ਨਿੱਗਰ ਯੋਗਦਾਨ ਵੇਖਿਆ ਜਾ ਸਕਦਾ ਹੈ। ਹਿੰਦੁਸਤਾਨ ਦੀ ਆਜ਼ਾਦੀ ਦੀਆਂ ਲਹਿਰਾਂ ਦੇ ਪ੍ਰਕਰਣ ਵਿਚ ਨਾਮਧਾਰੀਆਂ ਦਾ ਹਿੱਸਾ, ਕੋਈ ਘੱਟ ਮਹੱਤਤਾ ਵਾਲਾ ਨਹੀਂ ਹੈ। ਸਿੱਖਾਂ ਵੱਲੋਂ ਚਲਾਏ ਗਏ ਮੋਰਚਿਆਂ, ਭਾਵੇਂ ਗੁਰਦੁਆਰਾ ਰਕਾਬਗੰਜ ਦਾ ਮੋਰਚਾ ਹੋਵੇ ਜਾਂ 'ਗੁਰੂ ਕੇ ਬਾਗ਼' ਦਾ ਮੋਰਚਾ, ਕੂਕਿਆਂ ਵੱਲੋਂ ਪਾਇਆ ਗਿਆ ਹਿੱਸਾ, ਭਾਰਤ ਦੇ ਇਤਿਹਾਸ ਦਾ ਅਭੁੱਲ ਵਿਰਸਾ ਹੈ।'' (ਪੰਨਾ: 33)।

ਇਸੇ ਸੰਦਰਭ ਵਿਚ ਸੂਬਾ ਸੁਰਿੰਦਰ ਕੌਰ ਖਰਲ ਦਾ ਲੇਖ ''ਅੰਮ੍ਰਿਤਸਰ ਸਾਕੇ ਦੇ ਨਾਮਧਾਰੀ ਸ਼ਹੀਦ'' (ਇਤਿਹਾਸ ਅਤੇ ਬੰਸਾਵਲੀਆਂ) ਵੀ ਪੜ੍ਹਣ ਦੇ ਲਾਇਕ ਹੈ। 'ਕੂਕਾ ਅੰਦੋਲਨ ਦਾ ਇਤਿਹਾਸ' 'ਚ ਬੀਬੀ ਖਰਲ ਹੁਰਾਂ ਨੇ, ਇਸ ਮਹੱਤਵਪੂਰਨ ਤੱਥ (**fact**) ਨੂੰ ਉਚੇਚੇ ਤੌਰ 'ਤੇ ਕੇਂਦਰਿਤ ਕੀਤਾ ਹੈ ਕਿ **''ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ, ਅੰਗ੍ਰੇਜ਼ਾਂ ਦੀ 'ਪਾੜੋ ਤੇ ਰਾਜ ਕਰੋ' (Divide & Rule) ਦੀ ਕੁਟਿਲ ਨੀਤੀ ਦੇ ਵਿਰੁੱਧ, 'ਜੁੜੋ ਤੇ ਲੜੋ' (Unite & Fight) ਦੀ ਨੀਤੀ ਦਾ ਐਲਾਨ ਕੀਤਾ।''** (ਪੰਨਾ : 17)। ਕਿਵੇਂ, ਬੁੱਚੜਖ਼ਾਨਿਆਂ 'ਤੇ ਹਮਲਾ ਕਰਕੇ, ਨਾਮਧਾਰੀਆਂ ਨੇ, ਅੰਗਰੇਜ਼ਾਂ ਨਾਲ਼ ਸਿੱਧੀ ਟੱਕਰ ਲਈ, ਦਾ ਬਿਰਤਾਂਤ, ਇੱਥੇ ਪੂਰੇ ਵਿਸਥਾਰ ਨਾਲ਼ ਪੇਸ਼ ਕੀਤਾ ਗਿਆ ਹੈ। ਸੋ, ਜ਼ਾਹਿਰ ਹੈ ਕਿ ਇਨ੍ਹਾਂ ਸਾਰੀਆਂ ਨਾਮਧਾਰੀ ਸ਼ਹਾਦਤਾਂ ਦੇ ਪਿਛੋਕੜ ਵਿਚ, ਮੂਲ 'ਸਿੱਖੀ' ਜਜ਼ਬਾ ਹੀ ਕਾਰਜਸ਼ੀਲ ਸੀ।

**ਹਿੰਦੁਸਤਾਨ ਦੀ ਆਜ਼ਾਦੀ ਦੀਆਂ ਲਹਿਰਾਂ ਦੇ ਪ੍ਰਕਰਣ ਵਿਚ ਨਾਮਧਾਰੀਆਂ ਦਾ ਹਿੱਸਾ, ਕੋਈ ਘੱਟ ਮਹੱਤਤਾ ਵਾਲਾ ਨਹੀਂ ਹੈ। ਸਿੱਖਾਂ ਵੱਲੋਂ ਚਲਾਏ ਗਏ ਮੋਰਚਿਆਂ, ਭਾਵੇਂ ਗੁਰਦੁਆਰਾ ਰਕਾਬਗੰਜ ਦਾ ਮੋਰਚਾ ਹੋਵੇ ਜਾਂ 'ਗੁਰੂ ਕੇ ਬਾਗ਼' ਦਾ ਮੋਰਚਾ, ਕੂਕਿਆਂ ਵੱਲੋਂ ਪਾਇਆ ਗਿਆ ਹਿੱਸਾ, ਭਾਰਤ ਦੇ ਇਤਿਹਾਸ ਦਾ ਅਭੁੱਲ ਵਿਰਸਾ ਹੈ।''**

ਇਹ ਗੱਲ ਵੱਖਰੀ ਹੈ ਕਿ ਸਿੱਖ ਗੁਰੂ ਸਾਹਿਬਾਨ ਦਾ ਸਮਾਂ, 'ਮੱਧਕਾਲ' (medieval period) ਦਾ ਸੀ ਅਤੇ ਨਾਮਧਾਰੀ ਪੰਥ ਦਾ ਸਮਾਂ, 'ਆਧੁਨਿਕ-ਕਾਲ' (modern period) ਦੇ ਆਰੰਭ ਅਤੇ ਉਸ ਤੋਂ ਮਗਰੋਂ ਦਾ ਹੈ। ਦੋਹਾਂ ਦੇ ਸਮਾਜ-ਸਭਿਆਚਾਰਕ ਤੇ ਰਾਜਨੀਤਕ ਪ੍ਰਸੰਗ ਵੀ ਵੱਖੋ ਵੱਖਰੇ ਸਨ। **ਸਿੱਖ ਗੁਰੂ ਸਾਹਿਬਾਨ ਦਾ ਸਾਰਾ ਸੰਘਰਸ਼, ਅਰਬ ਦੇਸ਼ਾਂ ਤੋਂ ਹਮਲਾਵਰ ਬਣਕੇ ਆਏ, ਮੁਗ਼ਲਾਂ ਨਾਲ਼ ਸੀ (ਜਿਨ੍ਹਾਂ ਨੇ ਭਾਰਤ ਵਿਚ ਹਮਲੇ ਕਰਕੇ, ਬਾਦਸ਼ਾਹਤ ਕਾਇਮ ਕਰ ਲਈ ਹੋਈ ਸੀ।) ਅਤੇ ਮੁੱਢਲੇ ਨਾਮਧਾਰੀ ਸਤਿਗੁਰੂ ਬਾਬਾ ਰਾਮ ਸਿੰਘ ਜੀ ਦਾ ਸਾਰਾ ਸੰਘਰਸ਼, ਸੱਤ ਸਮੁੰਦਰੋਂ ਪਾਰੋਂ, ਇੰਗਲੈਂਡ ਤੋਂ ਆਏ, ਅੰਗਰੇਜ਼ਾਂ ਨਾਲ਼ ਸੀ, ਜਿਨ੍ਹਾਂ ਨੇ 'ਈਸਟ ਇੰਡੀਆ ਕੰਪਨੀ' ਰਾਹੀਂ, ਵਿਉਪਾਰ ਕਰਨ ਦੀ ਆੜ ਵਿਚ, ਆਪਣੀ ਕੂਟਨੀਤੀ ਰਾਹੀਂ, ਸਮੁੱਚੇ ਭਾਰਤ ਉਪਰ ਆਪਣੀ ਹਕੂਮਤ ਕਾਇਮ ਕਰ ਲਈ ਹੋਈ ਸੀ।** ਜਿਵੇਂ ਕਿ ਪਹਿਲਾਂ ਵੀ ਸੰਕੇਤ ਮਾਤਰ ਜ਼ਿਕਰ ਕੀਤਾ ਗਿਆ ਹੈ ਕਿ ਪੰਜਾਬ, ਸਭ (ਭਾਰਤ ਦੇ ਸਾਰੇ ਰਾਜਾਂ) ਤੋਂ ਮਗਰੋਂ ਜਾ ਕੇ, ਅੰਗਰੇਜ਼ੀ ਹਕੂਮਤ ਦੇ ਅਧੀਨ ਆਇਆ। ਇਸ ਦਾ ਵੱਡਾ ਕਾਰਨ, ਪੰਜਾਬੀ ਸੁਭਾਅ ਦਾ ਆਕਰਮਕ ਰਵੱਈਆ ਵੀ ਸੀ। ਜ਼ਿਕਰਯੋਗ ਹੈ ਕਿ ਜਿਸ ਨੂੰ ਅਸੀਂ 'ਪੰਜਾਬੀ ਸਭਿਆਚਾਰ' (Punjabi culture) ਕਹਿੰਦੇ ਹਾਂ ਅਤੇ 'ਪੰਜਾਬੀਅਤ' ਕਹਿੰਦੇ ਹਾਂ, ਉਸ ਦਾ ਅਸਲ ਮੁਹਾਂਦਰਾ, ਮੱਧਕਾਲ ਵਿਚ ਹੀ ਬਣਿਆ ਸੀ। ''ਦੋ ਪੈਰ ਘੱਟ ਤੁਰਨਾ, ਤੁਰਨਾ ਮੜਕ ਦੇ ਨਾਲ਼ '', ''ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ'', ''ਖਾਧਾ ਪੀਤਾ ਲਾਹੇ ਦਾ, ਰਹਿੰਦਾ ਅਹਿਮਦ ਸ਼ਾਹੇ ਦਾ'' ਵਰਗੀਆਂ ਕਹਾਵਤਾਂ ਉਦੋਂ ਤੋਂ ਲੈ ਕੇ ਹੁਣ ਤੀਕ ਪ੍ਰਚਲਤ ਹਨ। ਇਨ੍ਹਾਂ ਦੇ ਪਿਛੋਕੜ ਵਿਚ, ਪੰਜਾਬੀ-ਸੰਘਰਸ਼ ਦਾ, ਸਦੀਆਂ ਬੱਧੀ ਇਤਿਹਾਸ ਕਾਰਜਸ਼ੀਲ ਹੈ। ਵਿਦੇਸ਼ੀ ਧਾੜਵੀਆਂ ਲਈ, ਪੰਜਾਬ ਰਾਜ (ਪ੍ਰਾਚੀਨ ਪੰਜਾਬ) ਦਾ ਰਾਹ ਰੋਕਣ ਵਿਚ, ਮਹਾਰਾਜਾ ਰਣਜੀਤ ਸਿੰਘ ਦੀ ਵੀ, ਵੱਡੀ ਭੂਮਿਕਾ ਮੰਨੀ ਜਾਂਦੀ ਹੈ।

- ਪ੍ਰੋ. ਮਨਜੀਤ ਸਿੰਘ
ਸਾਬਕਾ ਮੁਖੀ, ਪੰਜਾਬੀ ਵਿਭਾਗ
ਦਿੱਲੀ ਯੂਨੀਵਰਸਿਟੀ, ਦਿੱਲੀ
ਮੋਬਾ ਨੰ: 9868773902

# ਬਰਤਾਨਵੀ ਹਕੂਮਤ ਦੇ ਬਾਗ਼ੀ ਨਾਮਧਾਰੀ ਸਿੱਖ ਤੇ ਸ਼ਹੀਦ ਹੁੰਦੇ ਹੋਏ ਨਾਮਧਾਰੀ



ਸੰਨ 1849 ਵਿਚ ਅੰਗਰੇਜ਼ਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ 'ਤੇ ਕਬਜ਼ਾ ਕਰ ਲਿਆ, ਪਰ ਖਾਲਸਾ ਰਾਜ ਦੇ ਸਿਰੜੀ ਯੋਧਿਆਂ ਨੇ ਭਾਈ ਮਹਾਰਾਜ ਸਿੰਘ ਦੀ ਅਗਵਾਈ ਅਧੀਨ ਅੰਗਰੇਜ਼ ਵਿਰੋਧੀ ਸੰਘਰਸ਼ ਨੂੰ ਚਲਦਾ ਰੱਖਿਆ। ਜਦੋਂ ਉਹ ਹਾਰ-ਹੰਭ ਗਏ ਤਾਂ ਨਾਮਧਾਰੀ ਗੁਰੂ ਰਾਮ ਸਿੰਘ ਨੇ ਇਸ ਸੰਘਰਸ਼ ਨੂੰ ਨਵੇਂ ਸਿਰਿਉਂ ਲਾਮਬੰਦ ਕੀਤਾ। ਉਨ੍ਹਾਂ ਨੇ 14 ਅਪਰੈਲ 1857 ਨੂੰ ਸੰਤ ਖਾਲਸੇ ਦਾ ਗਠਨ ਕੀਤਾ ਅਤੇ ਖਾਲਸਾ ਮਰਿਆਦਾ ਨੂੰ ਲਾਗੂ ਕੀਤਾ। ਬਾਬਾ ਰਾਮ ਸਿੰਘ ਦੇ ਪ੍ਰੇਰਨਾ ਸ੍ਰੋਤ ਗੁਰੂ ਗ੍ਰੰਥ ਸਾਹਿਬ ਅਤੇ ਪ੍ਰੇਮ ਸੁਮਾਰਗ ਸਨ। ਬਾਬਾ ਰਾਮ ਸਿੰਘ ਦੀ ਦ੍ਰਿਸ਼ਟੀ ਵਿਚ ਖਾਲਸਾ ਰਾਜ ਨੂੰ ਫਹਿ ਢੇਰੀ ਕਰਨ ਵਿਚ ਮਲੇਛ ਖਾਲਸੇ ਨੇ ਭੂਮਿਕਾ ਨਿਭਾਈ।

1860ਵਿਆਂ ਤੱਕ ਬਾਬਾ ਰਾਮ ਸਿੰਘ ਪ੍ਰਭਾਵਸ਼ਾਲੀ ਆਗੂ ਬਣ ਗਏ ਸਨ। ਉਨ੍ਹਾਂ ਦੇ ਸ਼ਰਧਾਲੂਆਂ ਦੀ ਗਿਣਤੀ 60,000 ਸੀ। ਸ਼ਰਧਾਲੂਆਂ ਦੀ ਬਹੁਗਿਣਤੀ ਛੋਟੇ ਤੇ ਦਰਮਿਆਨੇ ਜੱਟ ਸਿੱਖ ਕਾਸ਼ਤਕਾਰਾਂ ਦੀ ਸੀ। ਦੂਜੇ ਨੰਬਰ 'ਤੇ ਪੱਛੜੀਆਂ ਜਾਤਾਂ ਨਾਲ ਸਬੰਧਿਤ ਲੋਕ ਅਤੇ ਦਲਿਤ ਸਿੱਖ ਸਨ।

ਬਾਬਾ ਜੀ ਨੇ ਲਾਮਬੰਦੀ ਲਈ ਪਿੰਡਾਂ, ਕਸਬਿਆਂ ਅਤੇ ਨਗਰਾਂ ਵਿਚ ਆਪਣੇ ਵਿਸ਼ਵਾਸਪਾਤਰ ਸ਼ਰਧਾਲੂਆਂ ਵਿਚੋਂ ਸੂਬੇਦਾਰ, ਨਾਇਬ ਸੂਬੇਦਾਰ ਅਤੇ ਜਥੇਦਾਰ ਨਿਯੁਕਤ ਕੀਤੇ। ਇਨ੍ਹਾਂ ਸੂਬਿਆਂ ਦਾ ਸਮਾਜਿਕ ਪਿਛੋਕੜ ਦਿਲਚਸਪ ਸੀ। ਪੰਜ ਸੂਬੇ ਤਾਂ ਅੰਗਰੇਜ਼ ਫ਼ੌਜ ਵਿਚੋਂ ਜਾਂ ਤਾਂ ਅਸਤੀਫ਼ਾ ਦੇ ਕੇ ਆਏ ਜਾਂ ਬਰਖਾਸਤ ਕੀਤੇ ਗਏ। ਇਨ੍ਹਾਂ ਸੂਬਿਆਂ ਦੀ ਗਿਣਤੀ ਦੋ ਦਰਜਨ ਦੇ ਕਰੀਬ ਸੀ। ਸਰਕਾਰ ਇਨ੍ਹਾਂ ਨੂੰ ਅੰਤਾਂ ਦੇ ਕੱਟੜਪੰਥੀ ਅਤੇ ਉਪਦ੍ਰਵੀ ਸਮਝਦੀ ਸੀ, ਖ਼ਾਸ ਕਰਕੇ ਉਦੋਂ ਜਦੋਂ ਇਨ੍ਹਾਂ ਨੇ ਮੜ੍ਹੀਆਂ-ਮਸਾਣਾਂ ਨੂੰ ਢਾਹੁਣਾ ਸ਼ੁਰੂ ਕੀਤਾ।

ਰਿਆਸਤੀ ਫ਼ੌਜਾਂ ਵਿਚ ਭਰਤੀ ਹੋਏ ਕੂਕੇ ਸਿੱਖ ਵੀ ਅੰਗਰੇਜ਼ੀ ਸਰਕਾਰ ਦੇ ਸਾਬਕਾ ਸਿਵਲ ਦੇ ਕਰਮਚਾਰੀ ਅਤੇ ਫ਼ੌਜੀ ਸਨ। ਇਨ੍ਹਾਂ ਦੀ ਗਿਣਤੀ 33 ਦੇ ਕਰੀਬ ਸੀ। ਕੂਕੇ ਸਿੱਖਾਂ ਦਾ ਇਹ ਪਿਛੋਕੜ ਨਾਮਧਾਰੀ ਗੁਰੂ ਦੀ ਰਾਜਨੀਤਕ ਮਨਸ਼ਾ ਨੂੰ ਸਪੱਸ਼ਟ ਕਰਦਾ ਹੈ। ਸਰਕਾਰ ਦੇ ਨਜ਼ਰੀਏ ਤੋਂ ਨਾਮਧਾਰੀ ਗੁਰੂ ਜੁਝਾਰੂ ਪਿਛੋਕੜ ਦੇ ਸਿੱਖਾਂ ਨੂੰ ਪਨਾਹ ਦੇ ਰਿਹਾ ਸੀ।

ਨਾਮਧਾਰੀ ਗੁਰੂ ਨੇ ਸਿੱਖਾਂ ਵਿਚ ਸਮਾਜਿਕ ਅਤੇ ਧਾਰਮਿਕ ਚੇਤਨਾ ਪੈਦਾ ਕਰਨ ਅਤੇ ਸਿੱਖਾਂ ਨੂੰ ਗੁਰੂ ਦੇ ਲੜ ਲਾਉਣ ਲਈ ਗੁਰੂ ਗ੍ਰੰਥ ਸਾਹਿਬ ਦੇ ਅਨੇਕਾਂ ਸੰਕਲਨ ਤਿਆਰ ਕਰਵਾਏ ਅਤੇ ਉਨ੍ਹਾਂ ਦਾ ਧਰਮਸ਼ਾਲਾਵਾਂ ਵਿਚ ਪ੍ਰਕਾਸ਼ ਕਰਵਾਇਆ। ਰਾਗੀ-ਢਾਡੀਆਂ ਦੇ ਜਥੇ ਤਿਆਰ ਕੀਤੇ ਅਤੇ ਦੀਵਾਨ ਲਗਾਏ। ਨਾਮਧਾਰੀ ਗੁਰੂ ਨੇ ਸਿੱਖਾਂ ਦੇ ਇਤਿਹਾਸਕ ਗੁਰਦੁਆਰਿਆਂ (ਅੰਮ੍ਰਿਤਸਰ, ਆਨੰਦਪੁਰ ਤੇ ਮੁਕਤਸਰ) ਦੇ ਦੌਰੇ ਕੀਤੇ। ਉਨ੍ਹਾਂ ਦੇ ਇਨ੍ਹਾਂ ਯਤਨਾਂ ਨਾਲ ਸਿੱਖਾਂ ਵਿਚ ਸਭਿਆਚਾਰਕ ਸ਼ਿਸ਼ਟਾਚਾਰ ਪੈਦਾ ਹੋਇਆ। ਗੁਰੂ ਦੇ ਮਸਲੇ ਉੱਤੇ ਉਨ੍ਹਾਂ ਦਾ ਟਕਰਾਅ ਗੁਰਦੁਆਰਿਆਂ ਦੇ ਮਹੰਤਾਂ/ਪੁਜਾਰੀਆਂ ਨਾਲ ਵੀ ਹੋਇਆ।

ਜੱਟ ਸਿੱਖ ਕਾਸ਼ਤਕਾਰ, ਦਸਤਕਾਰ ਅਤੇ ਹੋਰ ਕੰਮੀ-ਕਮੀਣ ਨਾਮਧਾਰੀ ਗੁਰੂ ਦੇ ਉਪਦੇਸ਼ ਵੱਲ ਇਸ ਕਰਕੇ ਖਿੱਚੇ ਗਏ ਕਿ ਉਸ ਵੇਲੇ ਧਾਰਮਿਕ ਸਥਾਨਾਂ 'ਤੇ ਕਾਬਜ਼ ਮਹੰਤ ਅਤੇ ਪੁਜਾਰੀ ਉਨ੍ਹਾਂ ਦਾ ਸਮਾਜਿਕ ਅਤੇ ਆਰਥਿਕ ਸ਼ੋਸ਼ਣ ਕਰ ਰਹੇ ਸਨ। ਇਸ ਸ਼੍ਰੇਣੀ ਨੇ ਗੁਰਦੁਆਰਿਆਂ ਦੇ ਚੜ੍ਹਾਵੇ ਅਤੇ ਜ਼ਮੀਨ ਜਾਇਦਾਦਾਂ ਤੋਂ ਹੁੰਦੀ ਆਮਦਨ ਨੂੰ ਆਪਣੇ ਨਿੱਜੀ ਸਵਾਰਥਾਂ ਲਈ ਵਰਤਣਾ ਸ਼ੁਰੂ ਕਰ ਦਿੱਤਾ ਸੀ। ਬਾਬਾ ਰਾਮ ਸਿੰਘ ਨੇ ਇਨ੍ਹਾਂ ਵਿਰੁੱਧ ਜਨ ਅੰਦੋਲਨ ਚਲਾਇਆ। ਉਨ੍ਹਾਂ ਨੇ ਸਿੱਖਾਂ ਨੂੰ ਅੰਧ-ਵਿਸ਼ਵਾਸ ਦੇ ਪ੍ਰਤੀਕਾਂ ਦੀ ਪੂਜਾ ਤੋਂ ਵਰਜਿਆ, ਕੇਵਲ ਨਾਮ ਸਿਮਰਨ 'ਤੇ ਜ਼ੋਰ ਦਿੱਤਾ। ਉਨ੍ਹਾਂ ਨੇ ਸ਼ਰਧਾਲੂਆਂ ਨੂੰ ਸਮਾਜਿਕ ਕੁਰੀਤੀਆਂ- ਬਾਲ ਵਿਆਹ, ਕੁੜੀਮਾਰ ਅਤੇ ਵੱਟਾ-ਸੱਟਾ ਪ੍ਰਥਾਵਾਂ - ਦੀ ਪਾਲਣਾ ਕਰਨ ਤੋਂ ਰੋਕਿਆ। ਇਨ੍ਹਾਂ ਦੀ ਬਜਾਇ ਲੜਕੀਆਂ ਨੂੰ ਗੁਰਮੁਖੀ ਸਿਖਾਉਣ 'ਤੇ ਜ਼ੋਰ ਦਿੱਤਾ। ਲੜਕੇ ਤੇ ਲੜਕੀ ਦੇ ਵਿਆਹ ਦੀ ਉਮਰ ਕ੍ਰਮਵਾਰ 21 ਅਤੇ 18 ਸਾਲ ਨਿਸ਼ਚਿਤ ਕੀਤੀ। ਬਿਨਾਂ ਦਾਜ ਦਹੇਜ ਦੇ ਸਮੂਹਿਕ ਵਿਆਹ ਦੀਆਂ ਰੀਤਾਂ ਸ਼ੁਰੂ ਕੀਤੀਆਂ।

ਨਾਮਧਾਰੀ ਗੁਰੂ ਨੇ ਰਵਾਇਤੀ ਪੰਚਾਇਤੀ ਸੰਸਥਾਵਾਂ ਨੂੰ ਪੁਨਰ ਸੁਰਜੀਤ ਕੀਤਾ। ਆਪਣੇ ਸ਼ਰਧਾਲੂਆਂ ਨੂੰ ਆਪਣੇ ਦੀਵਾਨੀ ਅਤੇ ਫ਼ੌਜਦਾਰੀ ਮਸਲੇ ਇਨ੍ਹਾਂ ਸੰਸਥਾਵਾਂ ਵਿਚ ਨਜਿੱਠਣ ਲਈ ਹਦਾਇਤਾਂ ਦਿੱਤੀਆਂ। ਉਦੋਂ ਕਿਰਸਾਨੀ ਜਮਾਤ ਦਾ ਸਭ ਤੋਂ ਵੱਡਾ ਸੰਕਟ ਭੂਮੀ ਲਗਾਨ ਨੂੰ ਨਕਦ ਰੂਪ ਵਿਚ ਜਮ੍ਹਾ ਕਰਵਾਉਣਾ ਸੀ ਜਿਸ ਲਈ ਉਨ੍ਹਾਂ ਨੂੰ ਸ਼ਾਹੂਕਾਰਾਂ ਕੋਲੋਂ ਕਰਜ਼ਾ ਲੈਣ ਲਈ ਜ਼ਮੀਨ ਗਹਿਣੇ ਰੱਖਣੀ ਪੈਂਦੀ ਸੀ। ਕਰਜ਼ਾ ਨਾ ਮੋੜਨ ਦੀ ਸੂਰਤ ਵਿਚ ਗਹਿਣੇ ਰੱਖੀ ਗਈ ਜ਼ਮੀਨ 'ਤੇ ਸ਼ਾਹੂਕਾਰਾਂ ਦੀ ਮਾਲਕੀ ਬਣ ਜਾਂਦੀ ਸੀ। ਕਿਰਸਾਨਾਂ ਕੋਲੋਂ ਜ਼ਮੀਨ ਦਾ ਖੁੱਸਣਾ ( ) 19ਵੀਂ ਸਦੀ ਦਾ ਗੰਭੀਰ ਸੰਕਟ ਸੀ। ਇਸ ਪ੍ਰਸੰਗ ਵਿਚ ਨਾਮਧਾਰੀ ਗੁਰੂ ਨੇ ਅਜਿਹੇ ਸਮਾਜ ਨੂੰ ਸਿਰਜਣ ਦਾ ਯਕੀਨ ਦਿਵਾਇਆ ਜਿਹੜਾ ਨਾ-ਬਰਾਬਰੀ ਅਤੇ ਸ਼ੋਸ਼ਣ ਤੋਂ ਮੁਕਤ ਹੋਵੇ। ਉਨ੍ਹਾਂ ਨੇ ਸ਼ਰਧਾਲੂਆਂ ਨੂੰ ਕਰਜ਼ਾ ਲੈਣ ਤੋਂ ਵਰਜਿਆ।

ਇਨ੍ਹਾਂ ਯਤਨਾਂ ਦੇ ਫਲਸਰੂਪ ਸੰਤ ਖਾਲਸਾ ਅੰਗਰੇਜ਼ਾਂ ਉਪਰ ਆਪਣੀ ਫ਼ਤਹਿ ਦੇ ਸੁਪਨੇ ਲੈਣ ਲੱਗ ਪਿਆ। ਪਿੰਡ ਬਰਾਜਵਾਲਾ (ਜ਼ਿਲ੍ਹਾ ਸਿਰਸਾ) ਵਿਖੇ ਕੁਝ ਕੂਕਿਆਂ ਦੀ ਪੁਲੀਸ ਨਾਲ ਫਰਵਰੀ 1869 ਵਿਚ ਝੜਪ ਹੋਈ। ਸਰਕਾਰ ਨੂੰ ਜਾਣਕਾਰੀ ਮਿਲੀ ਕਿ ਕੂਕੇ ਵਿਦਰੋਹੀ ਬੋਲੀ ਬੋਲਦੇ ਹਨ। 44 ਕੂਕੇ ਸਿੱਖ ਆਪਣੀਆਂ ਜ਼ਮੀਨਾਂ ਜਾਇਦਾਦਾਂ ਵੇਚ-ਵੱਟ ਕੇ ਭੈਣੀ ਸਾਹਿਬ ਆ ਟਿਕੇ। ਫਿਰ ਉਹ ਅਤੇ ਹੋਰ ਸੰਗੀ ਸਾਥੀ ਖ਼ਾਲਸਾ ਰਾਜ ਦੀ ਬਹਾਲੀ

’ਤੇ ਵਿਚਾਰ ਕਰਨ ਲੱਗੇ। ਨਾਮਧਾਰੀ ਗੁਰੂ ਨੇ ਗੁਆਂਢੀ ਰਿਆਸਤਾਂ ਨਾਲ ਰਾਜਨੀਤਕ ਸੰਪਰਕ ਬਣਾਏ। ਕੂਕਾ ਰੈਜੀਮੈਂਟਾਂ ਸਥਾਪਿਤ ਕੀਤੀਆਂ। ਫ਼ੌਜੀ ਸਿਖਲਾਈ ਦੇ ਪ੍ਰਬੰਧ ਕੀਤੇ। ਆਪਣੀ ਡਾਕ ਪ੍ਰਣਾਲੀ ਚਲਾਈ।

1871-72 ਵਿਚ ਸਰਕਾਰ ਦੀਆਂ ਖ਼ੁਫ਼ੀਆ ਏਜੰਸੀਆਂ ਨੇ ਪੁਖਤਾ ਜਾਣਕਾਰੀ ਦਿੱਤੀ ਕਿ ਪੰਜਾਬ ਵਿਚ ਬਗਾਵਤ ਫੈਲ ਸਕਦੀ ਹੈ। ਸਰਕਾਰੀ ਤੰਤਰ ਨੂੰ 1857 ਦੇ ਗਦਰ ਦਾ ਪਰਛਾਵਾਂ ਦਿਖਾਈ ਦੇਣ ਲੱਗਾ। ਸਰਕਾਰ ਨਾਮਧਾਰੀ ਗੁਰੂ ਨੂੰ ਜਲਾਵਤਨ ਕਰਨ ਦੇ ਮੌਕੇ ਦੀ ਉਡੀਕ ਵਿਚ ਸੀ।



No. 46

To

THE CHIEF COMMISSIONER OF BRITISH BURMAH.

Whereas the Governor General in Council, for good and sufficient reasons, has seen fit to determine that Ram Sing shall be placed under personal restraint in British Burmah, you are hereby required and commanded, in pursuance of that determination, to receive the person abovenamed into your custody, and to deal with him in conformity to the orders of the Governor General in Council, and the provisions of Regulation III. of 1818.

By Order of the Governor General in Council,

9/3/72

Secy. to the Govt. of India, in the Home Dept.

Fort William;
The 9th March 1872.

ਬਰਮਾ (ਮਿਆਂਮਾਰ) ਵਿਚ ਕੈਦ ਦੇ ਹੁਕਮ।

ਨਾਮਧਾਰੀ ਸਿੱਖਾਂ ਦੀ ਗਊ-ਹੱਤਿਆ ਦੇ ਮਸਲੇ ’ਤੇ ਸਰਕਾਰ ਨਾਲ ਟੱਕਰ ਹੋ ਗਈ। ਇਹ ਟੱਕਰ ਪਹਿਲੋਂ ਅੰਮ੍ਰਿਤਸਰ ਤੇ ਫਿਰ ਰਾਏਕੋਟ (ਜ਼ਿਲ੍ਹਾ ਲੁਧਿਆਣਾ) ਵਿਖੇ ਹੋਈ। ਬੁੱਚੜਾਂ ਦੇ ਕਤਲ ਲਈ ਸਰਕਾਰ ਨੇ ਦਸ ਨਾਮਧਾਰੀਆਂ ਨੂੰ ਸੂਲੀ ’ਤੇ ਚਾੜ੍ਹ ਦਿੱਤਾ। ਸੱਤ ਨਾਮਧਾਰੀਆਂ ਨੂੰ ਕਾਲੇਪਾਣੀ ਭੇਜ ਦਿੱਤਾ। ਨਾਮਧਾਰੀਆਂ ਨੇ ਮੁਸਲਿਮ ਰਿਆਸਤ ਮਾਲੇਰਕੋਟਲੇ ’ਤੇ 1872 ਵਿਚ ਹਮਲਾ ਹਥਿਆਰ ਅਤੇ ਘੋੜੇ ਖੋਹਣ ਦੇ ਇਰਾਦੇ ਨਾਲ ਕੀਤਾ। ਦੋਵੇਂ ਧਿਰਾਂ ਦਾ ਜਾਨੀ ਨੁਕਸਾਨ ਹੋਇਆ। ਲੁਧਿਆਣਾ ਜ਼ਿਲ੍ਹੇ ਦੇ ਕਾਰਜਕਾਰੀ ਡਿਪਟੀ ਕਮਿਸ਼ਨਰ ਨੇ ਬਦਲੇ ਵਿਚ 65 ਕੂਕਿਆਂ ਨੂੰ ਤੋਪਾਂ ਨਾਲ ਉਡਾ ਦਿੱਤਾ। ਇਕ ਬਾਲਕ ਨੂੰ ਵੀ ਕਤਲ ਕਰ ਦਿੱਤਾ। ਇਹ ਹੌਲਨਾਕ ਅਤੇ ਵਹਿਸ਼ੀਆਨਾ ਪ੍ਰਕਿਰਿਆ ਸੀ। ਸਰਕਾਰ ਨੇ ਨਾਮਧਾਰੀ ਗੁਰੂ ਨੂੰ ਰੰਗੂਨ (ਮਿਆਂਮਾਰ) ਜਲਾਵਤਨ ਕਰ ਦਿੱਤਾ।

ਸਰਕਾਰਪ੍ਰਸਤ ਲੋਕਾਂ ਨੂੰ ਖ਼ੁਸ਼ੀ ਹੋਈ ਕਿ ਸਰਕਾਰ ਨੇ ਦੁਸ਼ਟ ਤੇ ਗੁੰਮਰਾਹ ਸੰਪਰਦਾਇ ’ਤੇ ਕਾਬੂ ਪਾਉਣ ਲਈ ਅਤਿਅੰਤ ਸਹੀ ਅਤੇ ਸ਼ਾਨਦਾਰ ਢੰਗ ਅਪਣਾਏ। ਜਦੋਂਕਿ ਹਿੰਦੋਸਤਾਨ ਦੇ ਅਖ਼ਬਾਰਾਂ ਨੇ ਦੱਬਵੀਂ ਸੁਰ ਵਿਚ ਅੰਗਰੇਜ਼ ਅਫ਼ਸਰਾਂ ਦੀ ਬੇਰਹਿਮੀ ਦੀ ਮਜ਼ੱਮਤ ਕੀਤੀ।

ਪੁਲੀਸ ਨੇ ਭੈਣੀ ਸਾਹਿਬ ਕੰਪਲੈਕਸ ਦੀ ਤਲਾਸ਼ੀ ਲਈ ਅਤੇ ਤਾਲਾ ਮਾਰ ਦਿੱਤਾ ਤੇ ਅਣਮਿੱਥੇ ਸਮੇਂ ਲਈ ਪੁਲੀਸ ਚੌਕੀ ਬਿਠਾ ਦਿੱਤੀ। ਪੁਲੀਸ ਅਤੇ ਸਰਕਾਰਪ੍ਰਸਤਾਂ ਨੇ ਨਾਮਧਾਰੀ ਸਿੱਖਾਂ ਨੂੰ ਜ਼ਲੀਲ ਕਰਨ ਦੀ ਕੋਈ ਕਸਰ ਨਾ ਛੱਡੀ। ਨਾਮਧਾਰੀ ਗੁਰੂ ਰਾਮ ਸਿੰਘ ਦੇ ਛੋਟੇ ਭਰਾ ਬਾਬਾ ਹਰੀ ਸਿੰਘ, ਭੈਣੀ ਸਾਹਿਬ ਦੇ ‘ਸਿਰਕਰਤਾ’ ਬਣੇ। ਨਾਮਧਾਰੀ ਸਿੱਖਾਂ ਦੇ ਪ੍ਰੇਰਨਾ ਸ੍ਰੋਤ ਉਨ੍ਹਾਂ ਦੇ ਗੁਰੂ ਸਨ। ਉਹ ਸਿਦਕ ਨਹੀਂ ਹਾਰੇ। 1885 ਵਿਚ ਮਹਾਰਾਜਾ ਦਲੀਪ ਸਿੰਘ ਦੇ ਪੰਜਾਬ ਆਉਣ ਦੀ ਖ਼ਬਰ ਨੇ ਖਾਲਸਾ ਰਾਜ ਦੇ ਹਮਾਇਤੀਆਂ ਵਿਚ ਆਜ਼ਾਦੀ ਦੀ ਚਿਣਗ ਮਘਾਈ। ਨਾਮਧਾਰੀਆਂ ਨੂੰ ਆਸ ਬੱਝੀ ਕਿ ਪੰਜਾਬ ਅੰਗਰੇਜ਼ਾਂ ਵਿਰੁੱਧ ਉੱਠੇਗਾ, ਪਰ ਸਰਕਾਰੀ ਤੰਤਰ ਅਤੇ ਰਾਜ ਦੇ ਭਾਈਵਾਲਾਂ ਨੇ ਆਜ਼ਾਦੀ ਦੀ ਚਿਣਗ ਨੂੰ ਬੁਝਾ ਦਿੱਤਾ।

* ਇੰਚਾਰਜ, ਸਿੱਖ ਖੋਜ ਕੇਂਦਰ ਖਾਲਸਾ ਕਾਲਜ, ਅੰਮ੍ਰਿਤਸਰ।
ਸੰਪਰਕ: 98158-46460

ਨਾਮਧਾਰੀ ਲਹਿਰ ਦੇ ਬਾਨੀ ਬਾਬਾ ਰਾਮ ਸਿੰਘ ਆਪਣੇ ਸ਼ਰਧਾਲੂਆਂ ਨੂੰ ‘ਨਾਮ’ ਦਿੰਦੇ ਸਨ, ਇਸ ਲਈ ਇਨ੍ਹਾਂ ਨੂੰ ਨਾਮਧਾਰੀ ਕਿਹਾ ਜਾਂਦਾ ਹੈ। ਨਾਮ ਜਪਦੇ ਜਪਦੇ ਉਹ ਮਸਤੀ ਵਿਚ ਕੂਕਾਂ ਮਾਰਨ ਲੱਗ ਪੈਂਦੇ ਜਿਸ ਕਾਰਨ ਲੋਕ ਉਨ੍ਹਾਂ ਨੂੰ ਕੂਕੇ ਕਹਿਣ ਲੱਗ ਪਏ।

ਬਾਬਾ ਰਾਮ ਸਿੰਘ ਨਾ-ਮਿਲਵਰਤਣ ਅਤੇ ਸਵਦੇਸ਼ੀ (ਦੇਸੀ ਵਸਤਾਂ ਨੂੰ ਵਰਤਣਾ) ਨੂੰ ਸਿਆਸੀ ਹਥਿਆਰ ਬਣਾਉਣ ਵਾਲੇ ਪਹਿਲੇ ਵਿਅਕਤੀ ਸਨ। ਬਾਬਾ ਰਾਮ ਸਿੰਘ ਨੇ 1860 ਵਿਚ ਅੰਗਰੇਜ਼ੀ ਵਸਤਾਂ, ਸਰਕਾਰੀ ਸਕੂਲਾਂ, ਕਾਨੂੰਨੀ ਅਦਾਲਤਾਂ ਅਤੇ ਡਾਕ ਸੇਵਾਵਾਂ ਦੇ ਬਾਈਕਾਟ ਅਤੇ ਹੱਥ ਨਾਲ ਬੁਣੇ ਕੱਪੜੇ (ਖੱਦਰ) ਪਾਉਣ ਦੀ ਪ੍ਰੇਰਨਾ ਦਿੱਤੀ ਜਿਸਨੂੰ ਮਹਾਤਮਾ ਗਾਂਧੀ ਨੇ 60 ਸਾਲਾਂ ਬਾਅਦ ਅਪਣਾਇਆ।
- ਇਤਿਹਾਸਕਾਰ ਖੁਸ਼ਵੰਤ ਸਿੰਘ

## ਅੰਗਰੇਜ਼ਾਂ ਦੀ ਈਨ ਨਾ ਮੰਨਦੇ...

ਡਾ. ਲਖਵੀਰ ਸਿੰਘ ਨਾਮਧਾਰੀ

ਬਸਤੀਵਾਦੀ ਅੰਗਰੇਜ਼ ਬਾਬਾ ਰਾਮ ਸਿੰਘ ਦੀ ਵਧਦੀ ਹਰਮਨ ਪਿਆਰਤਾ ਵੇਖ ਕੇ ਫ਼ਿਕਰਮੰਦ ਸਨ। ਉਨ੍ਹਾਂ ਦਿਨਾਂ ਵਿਚ ਪੰਡਿਤਾਂ ਵੱਲੋਂ ਅਨੰਦ ਕਾਰਜ ਦੀ ਰੀਤ ਦਾ ਵਿਰੋਧ ਕਰਨ ਕਰਕੇ ਗੱਲ ਸਰਕਾਰੇ ਦਰਬਾਰੇ ਪਹੁੰਚ ਗਈ। ਅੰਗਰੇਜ਼ ਸਰਕਾਰ ਨੇ ਬਾਬਾ ਰਾਮ ਸਿੰਘ ਦੇ ਭੈਣੀ ਸਾਹਿਬ ਤੋਂ ਬਾਹਰ ਜਾਣ ਅਤੇ ਪ੍ਰਚਾਰ ਕਰਨ ’ਤੇ ਪਾਬੰਦੀ ਲਗਾ ਦਿੱਤੀ। ਬਾਬਾ ਜੀ ਨੇ ਅਜਿਹੇ ਹਾਲਾਤ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਮਹਾਂ ਪੰਜਾਬ ਨੂੰ 22 ਹਿੱਸਿਆਂ ਵਿਚ ਵੰਡ ਕੇ 22 ਸੂਬੇ ਵੱਖ-ਵੱਖ ਇਲਾਕਿਆਂ ਵਿਚ ਨਿਯੁਕਤ ਕਰ ਦਿੱਤੇ ਜੋ ਗੁਰਮਤਿ ਅਤੇ ਕੂਕਾ ਅੰਦੋਲਨ ਦਾ ਪ੍ਰਚਾਰ ਕਰਦੇ। ਅੰਗਰੇਜ਼ ਬਸਤੀਵਾਦੀਆਂ ਦਾ ਪਤਨ ਕਰ ਕੇ ਸਵੈਰਾਜ ਮੁੜ ਸਥਾਪਤ ਕਰਨ ਲਈ ਬਾਬਾ ਰਾਮ ਸਿੰਘ ਦੀ ਇਹ ਲਹਿਰ ਜਵਾਹਰਭਾਟੇ ਦਾ ਰੂਪ ਧਾਰਨ ਕਰ ਗਈ। ਲੱਖਾਂ ਲੋਕ ਨਾਮਧਾਰੀ ਸਜ ਗਏ। ਲੋਕਾਂ ਦੇ ਮੂੰਹਾਂ ’ਤੇ ਇਹ ਬੋਲੀਆਂ ਚੜ੍ਹ ਗਈਆਂ ਜੋ ਅੱਜ ਵੀ ਸਾਡੇ ਸੱਭਿਆਚਾਰ ਦਾ ਹਿੱਸਾ ਹਨ:




ਕੂਕਿਆਂ ਦਾ ਪੰਥ ਨਿਰਾਲਾ,
ਹੱਥਾਂ ਵਿਚ ਗੜ੍ਹਵੇ ਰੱਖਦੇ,
ਗਲ ਵਿਚ ਉੱਨ ਦੀ ਮਾਲਾ,
ਅੰਗਰੇਜ਼ਾਂ ਦੀ ਈਨ ਨਾ ਮੰਨਦੇ,
ਮੰਗਿਆ ਦੇਣ ਨਾ ਹਾਲਾ,
ਰਾਜ ਅੰਗਰੇਜ਼ਾਂ ਦਾ
ਚੰਦ ਰੋਜ਼ ਦਾ ਚਾਲਾ...।

ਬਾਬਾ ਰਾਮ ਸਿੰਘ ਨੇ ਅੰਗਰੇਜ਼ ਸਾਮਰਾਜ ਵਿਰੁੱਧ ਹਥਿਆਰਬੰਦ ਲੜਾਈ ਦੀ ਥਾਂ ਨਾ-ਮਿਲਵਰਤਣ ਅਤੇ ਸਵਦੇਸ਼ੀ ਦਾ ਹਥਿਆਰ ਵਰਤਿਆ। ਉਨ੍ਹਾਂ ਨੇ ਦੇਸ਼ ਦੇ ਕੋਨੇ-ਕੋਨੇ ਤੱਕ ਇਹ ਆਵਾਜ਼ ਪਹੁੰਚਾ ਦਿੱਤੀ ਕਿ ਹਿੰਦੋਸਤਾਨੀਓਂ ਅੰਗਰੇਜ਼ ਦਾ ਪੂਰਨ ਬਾਈਕਾਟ ਕਰ ਦਿਉ। ਲੋਕਾਂ ਨੇ ਅੰਗਰੇਜ਼ੀ ਸਕੂਲਾਂ, ਅਦਾਲਤਾਂ, ਅੰਗਰੇਜ਼ ਦੀਆਂ ਮਿੱਲਾਂ ’ਚੋਂ ਬਣੇ ਮਾਲ ਦਾ ਬਾਈਕਾਟ ਕਰ ਦਿੱਤਾ ਅਤੇ ਰੇਲ ਗੱਡੀਆਂ ਦਾ ਸਫ਼ਰ ਬੰਦ ਕਰ ਦਿੱਤਾ। ਗੁਰੂ ਰਾਮ ਸਿੰਘ ਨੇ ਕਸ਼ਮੀਰ ਵਿਚ ਹੀਰਾ ਸਿੰਘ ਸਢੌਰਾ ਦੀ ਕਮਾਨ ਹੇਠ ‘ਕੂਕਾ ਪਲਟਨ’ ਦੀ ਫ਼ੌਜੀ ਟੁਕੜੀ ਦੀ ਸਥਾਪਨਾ ਕੀਤੀ। ਭਾਈ ਕਾਹਨ



ਬਹੁਤ ਖ਼ਤਰਨਾਕ ਵਿਅਕਤੀ ਹੈ, ਸ਼ਾਇਦ ਹੁਣ ਹਿੰਦੋਸਤਾਨ ਵਿਚ ਸਭ ਤੋਂ ਵੱਧ ਖ਼ਤਰਨਾਕ।"

ਬਾਬਾ ਰਾਮ ਸਿੰਘ ਦੀਆਂ ਹਸਤ ਲਿਖਤਾਂ ਰਾਹੀਂ ਵੀ ਕੂਕਾ ਅੰਦੋਲਨ ਪੰਜਾਬ ਅਤੇ ਹਿੰਦੋਸਤਾਨ ਤੋਂ ਬਾਹਰ ਅੰਤਰਰਾਸ਼ਟਰੀ ਪੱਧਰ ਤੱਕ ਫੈਲਿਆ। ਉਨ੍ਹਾਂ

ਸਿੰਘ ਨਿਹੰਗ ਅਤੇ ਸੂਬਾ ਬਿਸ਼ਨ ਸਿੰਘ ਨੂੰ ਦੇਸ਼ੀ ਰਿਆਸਤਾਂ ਦੇ ਰਾਜਿਆਂ ਅਤੇ ਸਰਹੱਦੀ ਰਾਜਾਂ ਨਾਲ ਰਾਬਤਾ ਕਾਇਮ ਕਰਨ ਲਈ ਰਾਜਦੂਤ ਨਿਯੁਕਤ ਕਰ ਦਿੱਤਾ। ਉਨ੍ਹਾਂ ਨੇ ਰੂਸ, ਕਸ਼ਮੀਰ, ਹੈਦਰਾਬਾਦ, ਲਖਨਊ, ਨੇਪਾਲ ਦੇ ਰਾਜਿਆਂ ਨਾਲ ਆਜ਼ਾਦੀ ਸਬੰਧੀ ਵਿਚਾਰ ਚਰਚਾ ਸ਼ੁਰੂ ਕਰ ਦਿੱਤੀ। ਸਿੰਘਾਂ ਨੇ ਦੀਵਾਨਾਂ ਵਿਚ ਤਕਰੀਰਾਂ ਕਰਦਿਆਂ ਇਹ ਸ਼ਬਦ ਪੜ੍ਹਨੇ ਸ਼ੁਰੂ ਕਰ ਦਿੱਤੇ:

"ਇੱਥੋਂ ਚੁੱਕ ਲੈ ਫਰੰਗੀਆਂ ਡੇਰਾ,
ਖਾਲਸੇ ਨੇ ਰਾਜ ਕਰਨਾ।"

ਅੰਗਰੇਜ਼ ਇਸ ਧਾਰਮਿਕ ਲਹਿਰ ਦੇ ਰਾਜਨੀਤਿਕ ਮਨਸੂਬੇ ਦੇਖ ਕੇ ਡਰ ਗਿਆ। ਅੰਗਰੇਜ਼ ਅਫ਼ਸਰ ਐਡਵਰਡ ਬੇਲੀ ਆਪਣੀ ਰਿਪੋਰਟ ਵਿਚ ਲਿਖਦਾ ਹੈ: "ਰਾਮ ਸਿੰਘ



ਦੀਆਂ ਇਨ੍ਹਾਂ ਲਿਖਤਾਂ ਦੀ ਬਹੁਤ ਵੱਡੀ ਇਤਿਹਾਸਕ ਮਹੱਤਤਾ ਹੈ। ਇਨ੍ਹਾਂ ਲਿਖਤਾਂ ਦੀ ਗਿਣਤੀ 64 ਹੈ। ਇਸ ਬਾਰੇ ਬੰਗਲ ਦੇ ਇਤਿਹਾਸਕਾਰ ਡਾ. ਪੀ.ਸੀ. ਰਾਏ ਇੰਝ ਲਿਖਦੇ ਹਨ:

"ਆਜ਼ਾਦੀ ਦੇ ਇਤਿਹਾਸ ਵਿਚ ਗੁਰੂ ਰਾਮ ਸਿੰਘ, ਮੌਲਮੀਨ ਜੇਹਲ ਦੇ ਕਾਂਸਟੇਬਲ ਹਰਨਾਮ ਸਿੰਘ, ਭੈਣੀ ਸਾਹਿਬ ਦੇ ਗੁਰੂ ਬੁੱਧ ਸਿੰਘ, ਸਿਰਹਾਲੀ ਦੇ ਮੀਹਾਂ ਸਿੰਘ, ਸੰਤ ਸਿੰਘ, ਮਛੂਆ ਬਾਜ਼ਾਰ ਸਟਰੀਟ ਦੇ ਬਨਬਿਹਾਰੀ ਸਿੰਘ, ਰੂਸੀ ਹਾਕਮ ਕਾਰਡਕ ਮਿਆਨ, ਕਰੋਲ ਕੋਵ ਤੇ ਈਵਾਨੋਵ ਸਭਨਾਂ ਨੇ ਰਲ ਕੇ ਇੱਕ ਹੈਰਾਨ ਕਰਨ ਵਾਲੇ ਅਧਿਆਏ ਦੀ ਰਚਨਾ ਕੀਤੀ ਹੈ।"

**– ਡਾ. ਜੋਗਿੰਦਰ ਸਿੰਘ**
ਮੋਬਾ : 98768-50680

# ਇਕ ਹੀਰਾ ਹਾਲਾਤਾਂ ਦੀ ਭੇਟ ਚੜ੍ਹ ਗਿਆ

ਨਾਮਧਾਰੀ ਪੰਜਾਬੀ ਸਾਹਿਤ ਸਭਾ ਦੇ ਪੁਰਾਣੇ ਮੁੱਢਲੇ ਮੈਂਬਰਾਂ ਵਿੱਚੋਂ ਸਨ ਵਰਿਆਮ ਸਿੰਘ ਜੀ ਪਿਆਸਾ। ਪਿਆਸਾ ਜੀ ਬਹੁਤ ਵਧੀਆ ਕਵੀ ਸਨ।ਉਹਨਾ ਦੀ 'ਸਿੱਖੀ' ਨਾਮ ਦੀ ਕਵਿਤਾ ਸੁਣ ਕੇ ਸੁਣਨ ਵਾਲਾ ਦੁਬਾਰਾ ਸੁਣਨ ਦੀ ਤਾਂਘ ਰੱਖਦਾ ਸੀ।ਪਰ ਸਮੇਂ ਦੀ ਮਾਰ ਦੇ ਮਾਰੇ ਹੋਏ ਵਿਚਾਰੇ ਵਕਤ ਦੀ ਧੂੜ ਵਿੱਚ ਰੁਲ ਗਏ। ਘਰ ਪਰਿਵਾਰ ਵੱਲੋਂ ਉਹ ਹੁਣ ਸਵਾ ਲੱਖ ਹੀ ਸਨ। ਉਹਨਾ ਦੀ ਪਤਨੀ ਵੀ ਉਹਨਾ ਨਾਲ ਨਹੀਂ ਸਨ। ਉਹਨਾ ਦੀ ਇੱਕ ਭੈਣ ਸੀ। ਉਹ ਹੀ ਆਖਰੀ ਦਿਨਾ ਤੱਕ ਇਹਨਾ ਕੋਲ ਰਹੀ। ਜ਼ਮੀਨ ਵੀ ਹੈ ਸੀ, ਜਿਸਨੂੰ ਵੇਚ ਕੇ ਉਹਨਾ ਅਨੁਸਾਰ ਪੈਸੇ ਵਿਆਜੂ ਦੇ ਦਿੱਤੇ। ਸ਼ਰੀਫ ਤੇ ਇਕੱਲਾ ਜਾਣ ਕੇ ਲੋਕਾਂ ਹੀ ਨੱਪ ਲਏ। ਘਰ ਦਾ ਥਾਂ ਰਹਿ ਗਿਆ। ਭੈਣ ਦੇ ਚੜਾਈ ਕਰ ਜਾਣ ਬਾਅਦ ਆਂਢ ਗੁਆਂਢ ਦੀਆਂ ਬੀਬੀਆਂ ਨੇ ਘਰ ਦੀ ਸਫਾਈ ਕੀਤੀ ਤਾਂ ਉਹਨਾ ਦੀਆਂ ਸਾਰੀਆਂ ਲਿਖਤਾਂ ਜੋ ਉਹਨਾ ਦੀ ਜਮਾਂ ਪੂੰਜੀ, ਉਹਨਾ ਦੇ ਜੀਵਨ ਦੀ ਕਮਾਈ ਸੀ, ਵੀ ਗਈ। ਦਰਅਸਲ ਉਹ ਫਾਲਤੂ ਕਾਗਜਾਂ ਤੇ ਲਿਖ ਕੇ ਇੱਕ ਪੀਪੇ ਵਿਚ ਸਾਂਭੀ ਜਾਂਦੇ ਸਨ। ਬੀਬੀਆਂ ਨੇ ਉਸ ਨੂੰ ਰਦੀ ਸਮਝ ਕੇ ਅਗਨ ਭੇਂਟ ਕਰ ਦਿੱਤਾ। ਏਸੇ ਦੌਰਾਨ ਉਹਨਾਂ ਦੀ ਲਤ ਟੁੱਟ ਗਈ। ਉਹ ਬੇ-ਬਸ ਹੋ ਗਏ। ਸਾਂਭਣ ਵਾਲਾ ਕੋਈ ਨਹੀ ਸੀ।ਸਾਹਿਤ ਸਭਾ ਦੇ ਮੈਂਬਰ ਸਵਰਨ ਸਿੰਘ ਚੀਮਾ ਜੀ ਤੇ ਹੋਰ ਕੁਝ ਸਿੰਘਾਂ ਨੇ ਸਤਿਗੁਰੂ ਜੀ ਅਗੇ ਬੇਨਤੀ ਕੀਤੀ। ਬੇਨਤੀ ਮਨਜੂਰ ਹੋਈ ਤੇ ਉਹ ਸ੍ਰੀ ਭੈਣੀ ਸਾਹਿਬ ਚਲੇ ਗਏ। ਓਥੇ ਜਾ ਕੇ ਕਾਫੀ ਠੀਕ ਹੋ ਗਏ। ਮੈਂ ਮਿਲਣ ਗਿਆ ਤਾਂ ਕਿਹਾ ਕਿ ਪਿਆਸਾ ਜੀ ਜੇ ਕੁਝ ਰਚਨਾਵਾਂ ਯਾਦ ਹੋਣ ਤਾਂ ਲਿਖ ਲਓ, ਪੁਸਤਕ ਛਪਵਾ ਦਈਏ। ਪਰ ਉਹਨਾਂ ਦੀ ਯਾਦ ਸ਼ਕਤੀ ਜਵਾਬ ਦੇ ਗਈ ਸੀ। ਉਹਨਾ ਨੇ ਅਸਮਰਥਤਾ ਪ੍ਰਗਟਾਈ। 'ਸਿੱਖੀ' ਨਾਮ ਵਾਲੀ ਕਵਿਤਾ ਦੇ ਕੁਝ ਕੁ ਬੰਦ ਹੀ ਸੁਣਾ ਸਕੇ। ਇਹ ਅਧੂਰੀ ਰਚਨਾ ਸਿੱਖੀ ਬਾਰੇ ਮੈਂ ਰਿਕਾਰਡ ਕਰ ਲਈ ਸੀ। ਸ੍ਰੀ ਭੈਣੀ ਸਾਹਿਬ ਰਹਿੰਦਿਆਂ ਹੀ ਉਹਨਾ ਦਾ ਆਖਰੀ ਸਮਾਂ 'ਪਿਛਲੇ ਦਿਨੀ' ਆਇਆ। ਪਰ ਅਫਸੋਸ ਕਿ ਜਿਸ ਸਭਾ ਦੇ ਨਾਲ ਉਹ ਉਮਰ ਭਰ ਜੁੜੇ ਰਹੇ, ਉਹ ਕਰੋਨਾ ਕਾਲ ਕਰਕੇ ਉਹਨਾ ਦੀ ਅੰਤਿਮ ਕਿਰਿਆ ਵਿੱਚ ਭਾਗ ਨਾ ਲੈ ਸਕੀ। ਸਮਾਂ ਹੀ ਐਸਾ ਸੀ। ਖਬਰ ਵੀ ਰੁਲ ਗਈ। ਜੋ ਹੁਣ ਮਿਲੀ ਹੈ। ਅਕਾਲ ਪੁਰਖ ਅਗੇ ਆਤਮਕ ਕਲਿਆਣਤਾ ਦੀ ਅਰਦਾਸ ਹੈ।

–ਲਖਵਿੰਦਰ ਸਿੰਘ ਬਾਜਵਾ

**ਸ਼ਰਧਾਜਲੀ ਵਜੋਂ ਕਵਿਤਾ**

– ਵਰਿਆਮ ਸਿੰਘ ਪਿਆਸਾ

# ਸਿੱਖੀ

ਸਿੱਖੀ ਇੱਕ ਅਮਲ ਦੀ ਜਿੰਦਗੀ ਏ,
ਇਹ ਬਦਲ ਜਾਵੇ ਕੋਈ ਭੇਖ ਨਹੀ।
ਤਵਾਰੀਖ ਹੈ ਕੋਈ ਕਹਾਣੀ ਨਹੀ,
ਸਚਾਈ ਹੈ ਕੋਈ ਲੇਖ ਨਹੀ।
ਇਹ ਗਲ ਜਾਵੇ ਕੋਈ ਕਾਗਜ ਨਹੀਂ,
ਇਹ ਮਿਟ ਜਾਵੇ ਕੋਈ ਰੇਖ ਨਹੀ।
ਇਹ ਮਿਲਦੀ ਏ ਸਿਰਲੱਥਾਂ ਨੂੰ ,
ਇਹਨੂੰ ਹਰ ਕੋਈ ਸਕਦਾ ਵੇਖ ਨਹੀਂ।
ਜਿੰਨਾ ਨੇ ਕਦੇ ਇਹ ਚਖੀ ਨਹੀਂ,
ਉਹਨਾ ਦੇ ਭਾਅ ਦੇ ਲੱਡੂ ਨੇ,
ਉਹ ਸਾਰ ਕੀ ਜਾਨਣ ਸਾਗਰ ਦੀ,
ਜੋ ਆਪ ਹੀ ਖੂਹ ਦੇ ਡੱਡੂ ਨੇ,
ਸਿੱਖ ਪੰਥ ਕਿਸੇ ਦਾ ਗੈਰ ਨਹੀ,
ਵੈਰੀ ਦਾ ਭਲਾ ਮਨਾ ਸਕਦੈ,
ਇਹ ਰਾਮ ਮੁਹੰਮਦ ਈਸਾ ਦਾ
ਸਿੱਖ ਚੋਂ ਦੀਦਾਰ ਕਰਾ ਸਕਦੈ।,
ਹਿੰਦੂ ਰਹਿ ਕੇ ਮੋਮਨ ਬਣ ਕੇ,
ਹਰ ਕੋਈ ਸਿੱਖ ਕਹਾ ਸਕਦੈ।
ਭਲਾ ਦਸੋ ਖਾਂ ਇਸ ਦੁਨੀਆਂ ਤੇ,
ਕੋਈ ਐਸਾ ਮਜ਼ਹਬ ਕਹਾ ਸਕਦੈ?
ਜੋ ਚਾਹੁੰਦੇ ਨੇ ਇਹ ਮਿਟ ਜਾਵੇ,
ਉਹਨਾ ਨੂੰ ਮੇਰਾ ਕਹਿਣਾ ਏਂ,
ਇਹ ਪੰਥ ਹੈ ਬਾਜਾਂ ਵਾਲੇ ਦਾ,
ਇਸ ਚੜ੍ਹਦੀ ਕਲਾ ਵਿੱਚ ਰਹਿਣਾ ਏਂ,
ਇਹ ਧਰਮ ਔਰੰਗੇ ਜਾਲਮ ਤੋਂ,
ਕਦੇ ਕਿਸੇ ਤਰਾਂ ਵੀ ਮੁੱਕਿਆ ਨਹੀ,
ਨਾਲ ਖੂਨ ਦੇ ਪਲਿਆ ਇਹ ਬੂਟਾ,
ਅਹਿਮਦਸ਼ਾਹ ਤੋਂ ਵੀ ਸੁੱਕਿਆ ਨਹੀ।
ਇਹ ਕਾਫ਼ਲਾ ਏ ਸਿਰ ਲੱਥਾਂ ਦਾ,
ਅੰਗਰੇਜ਼ਾਂ ਤੋਂ ਵੀ ਰੁਕਿਆ ਨਹੀ।
ਫਿਰ ਗੱਲ ਕੀ ਕਿਸੇ ਹਕੂਮਤ ਅੱਗੇ,
ਅਜੇ ਤੀਕ ਵੀ ਝੁਕਿਆ ਨਹੀ।
ਜੋ ਸਾਡੇ ਪੈਰੀਂ ਰੜਕੇਗਾ,
ਅਸੀਂ ਕਢਾਂਗੇ ਉਹ ਕੰਡਾ ਵੀ।
ਦਾਨੇ ਨੂੰ ਇਸ਼ਾਰਾ ਕਾਫੀ ਏ,
ਮੂਰਖ ਨੂੰ ਘੱਟ ਏ ਡੰਡਾ ਵੀ।
ਕਈ ਵੇਖ ਵੇਖ ਕੇ ਸਿੰਘਾਂ ਨੂੰ,
ਐਵੇਂ ਪਏ ਨੱਕ ਚੜ੍ਹਾਉਂਦੇ ਨੇ।
ਕਈ ਦਾੜ੍ਹੀਆਂ ਮੁੱਛਾਂ ਵਾਲੇ ਵੀ,
ਨਿੱਤ ਨਵੇਂ ਮਜਾਕ ਉਡਾਉਂਦੇ ਨੇ।
ਬੰਦੇ ਦੀ ਅਸਲੀ ਸੂਰਤ ਦਾ,
ਇਹ ਖੁਰਾ ਮਿਟਾਉਣਾ ਚਾਹੁੰਦੇ ਨੇ।
ਪਰ ਦਾੜ੍ਹੀਆਂ ਮੁੱਛਾਂ ਵਾਲੇ ਹੀ,
ਦੁਨੀਆਂ ਤੇ ਮਰਦ ਸਦਾਉਂਦੇ ਨੇ।
ਕੀ ਭੋਲੇ ਨੇ ਉਹ ਜਾਣਦੇ ਨਹੀ,
ਕਿ ਜਿੰਨੇ ਪਰਉਪਕਾਰੀ ਸਨ,
ਜਾਂ ਜਿੰਨੇ ਪੀਰ ਅਵਤਾਰ ਹੋਏ,
ਸਾਰੇ ਹੀ ਕੇਸਾਧਾਰੀ ਸਨ।
ਕੀ ਸਾਡੇ ਨੌਵੇਂ ਗੁਰ ਨੇ ਵੇਖੋ,
ਹਿੰਦੂ ਧਰਮ ਬਚਾਇਆ ਨਹੀ।
ਭਾਰਤ ਲਈ ਦਸ਼ਮੇਸ਼ ਨੇ ਦੱਸੋ,
ਕੀ ਕੀ ਕਸ਼ਟ ਉਠਾਇਆ ਨਹੀ।
ਕੀ ਗਜ਼ਨੀ ਜਾਂਦੀਆਂ ਬੱਚੀਆਂ ਨੂੰ,
ਸਿੰਘਾਂ ਨੇ ਛੁਡਵਾਇਆ ਨਹੀ।
ਕੀ ਵਾਕਿਆ ਹਿੰਦ ਅਜ਼ਾਦੀ ਲਈ,
ਇਹਨਾ ਨੇ ਹਿੱਸਾ ਪਾਇਆ ਨਹੀ।
ਫੇਰ ਵੀ ਕਈਆਂ ਵੀਰਾਂ ਦਾ,
ਮੂੰਹ ਕੰਨਾਂ ਤੀਕਰ ਪਾਟਾ ਏ,
ਪਰ ਦੋਸ਼ ਕਿਸੇ ਨੂੰ ਦਈਏ ਕੀ,
ਆਪਣੇ ਪ੍ਰਚਾਰ ਦਾ ਘਾਟਾ ਏ।

ਮੋਬਾ: 9416734506

# ਡਾ. ਗੋਵਿੰਦ ਪਾਨਸਰੇ ਦੀ ਸ਼ਹਾਦਤ ਵਿਅਰਥ ਨਹੀਂ ਜਾਵੇਗੀ: ਕਾ. ਵਿਰਕ

ਸਿਰਸਾ: ਮਹਾਰਾਸ਼ਟਰ ਦੇ 'ਮਸ਼ਹੂਰ ਕਮਿਊਨਿਸਟ ਆਗੂ, ਪ੍ਰਗਤੀਸ਼ੀਲ ਲੇਖਕ, ਪ੍ਰਤੀਬਧ ਚਿੰਤਕ ਅਤੇ ਤਰਕਵਾਦੀ ਸੋਚ ਦੇ ਮਾਲਕ ਗੋਵਿੰਦ ਪਾਨਸਰੇ ਦੀ ਸਮਾਜ ਵਿਰੋਧੀ ਤਾਕਤਾਂ ਦੁਆਰਾ ਨਿਰਮਮ ਹੱਤਿਆ ਨੇ ਦੇਸ਼ ਦੀ ਪੂਰੀ ਖੱਬੇ ਪੱਖੀ ਲਹਿਰ ਨੂੰ ਝੰਜੋੜ ਕੇ ਰੱਖ ਦਿੱਤਾ। ਹੈ। ਇਹ ਕਹਿਣਾ ਹੈ ਮਾਰਕਵਾਦੀ ਚਿੰਤਕ ਅਤੇ ਖੱਬੇ ਪੱਖੀ ਆਗੂ ਕਾ. ਸਵਰਣ ਸਿੰਘ ਵਿਰਕ ਦਾ। ਉਨ੍ਹਾਂ ਕਿਹਾ ਕਿ ਗੋਵਿੰਦ ਪਾਨਸਰੇ ਨੇ ਜਿਨ੍ਹਾਂ ਸਾਮਾਜਕ ਮੁੱਲਾਂ ਲਈ ਆਪਣੀ ਜੋ ਕੁਰਬਾਨੀ ਦਿੱਤੀ ਉਹ ਕਦੇ ਵਿਅਰਥ ਨਹੀਂ ਜਾਵੇ ਗੀ। ਉਨ੍ਹਾਂ ਦਾ ਸਮਾਜ ਉਸਾਰੀ ਅਤੇ ਸਾਮਾਜਕ ਕੁਰੀਤੀਆਂ ਖਿਲਾਫ ਸੰਘਰਸ਼ ਇਕ ਦਿਨ ਜ਼ਰੂਰ ਰੰਗ ਲਿਆਏਗਾ। ਡਾ. ਪਾਨਸਰੇ ਦੁਆਰਾ ਲਿਖਤ ਅਤੇ ਸਭ ਤੋਂ ਜ਼ਿਆਦਾ ਚਰਚਿਤ ਕਿਤਾਬ ਸ਼ਿਵਾ ਜੀ ਕੌਣ ਸਨ ਦੀ ਸਮਿਖਿਆ ਪੇਸ਼ ਕਰਦੇ ਹੋਏ ਉਨ੍ਹਾਂ ਕਿਹਾ ਕਿ ਇਹ ਕਿਤਾਬ ਸਾਨੂੰ ਸਭਨੂੰ ਜ਼ਰੂਰ ਪੜ੍ਹਨੀ ਚਾਹੀਦੀ ਹੈ। ਉਨ੍ਹਾਂ ਉਕਤ ਸ਼ਬਦ ਪ੍ਰਗਤੀਸ਼ੀਲ ਲੇਖਕ ਸੰਘ ਅਤੇ ਪੰਜਾਬੀ ਲੇਖਕ ਸਭਾ ਵਲੋਂ ਸਿਰਸਾ ਦੇ ਸਰਾਭਾ ਭਵਨ ਵਿਖੇ ਡਾ. ਗੋਵਿੰਦ ਪਾਨਸਰੇ ਦੇ ਕੁਰਬਾਨੀ ਦਿਵਸ ਤੇ ਮੁੱਖ ਵਕਤਾ ਵਜੋਂ ਆਪਣੇ ਭਾਸ਼ਨ ਦੌਰਾਨ ਕਹੇ। ਇਸ ਮੌਕੇ ਉਨ੍ਹਾਂ ਡਾ. ਪਾਨਸਰੇ ਦੇ ਨਾਲ ਨਾਲ ਡਾ. ਨਰੇਂਦਰ ਦਾਭੋਲਕਰ, ਪ੍ਰੋ. ਐਮ ਐਮ ਕਲਬੁਰਗੀ, ਪੱਤਰਕਾਰ ਗੌਰੀ ਲੰਕੇਸ਼ ਜਹੇ ਜੁਝਾਰੂ ਬੁਧੀਜੀਆਂ ਦੇ ਪੱਦ ਚਿਨ੍ਹਾਂ ਤੇ ਡਟਕੇ ਪਹਿਰਾ ਦੇਣ ਦੀ ਅਪੀਲ ਵੀ ਕੀਤੀ। ਇਸ ਵਿਚਾਰ ਚਰਚਾ ਦੌਰਾਨ ਹਰਿਆਣਾ ਪ੍ਰਗਤੀਸ਼ੀਲ ਲੇਖਕ ਸੰਘ ਦੇ ਪ੍ਰਧਾਨ ਡਾ. ਹਰਵਿੰਦਰ ਸਿੰਘ, ਪ੍ਰਲੇਸ ਸਿਰਸਾ ਦੇ ਪ੍ਰਧਾਨ ਰਮੇਸ਼ ਸ਼ਾਸਤਰੀ, ਸੱਕਤਰ ਸੁਰਜੀਤ ਸਿਰੜੀ, ਪੰਜਾਬੀ ਲੇਖਕ ਸਭਾ ਸਿਰਸਾ ਦੇ ਪ੍ਰਧਾਨ ਮਾ. ਪਰਮਾਨੰਦ ਸ਼ਾਸ਼ਤਰੀ, ਸੁਰੇਸ਼ ਬਰਨਵਾਲ, ਮਾਸਟਰ ਕਰਨੈਲ ਸਿੰਘ, ਸੁਰਜੀਤ ਸਿੰਘ ਰੇਣੂ ਅਤੇ ਸੁਸ਼ੀਲ ਕੁਮਾਰ ਨੇ ਵੀ ਆਪਣੇ ਵਿਚਾਰ ਵਿਅਕਤ ਕਰਦੇ ਹੋਏ ਡਾ. ਗੋਵਿੰਦ ਪਾਨਸਰੇ, ਡਾ. ਨਰੇਂਦਰ ਦਾਭੋਲਕਰ, ਪ੍ਰੋ. ਐਮ.ਐਮ. ਕਲਬੁਰਗੀ ਅਤੇ ਗੌਰੀ ਲੰਕੇਸ਼ ਜਹੇ ਯੋਧਿਆਂ ਨੂੰ ਸ਼ਰਧਾ ਸੁਮਨ ਅਰਪਿਤ ਕੀਤੇ। ਇਸ ਪਰੋਗਰਾਮ ਦੇ ਦੂੱਜੇ ਸੈਸ਼ਨ ਵਿੱਚ ਡਾ. ਹਰਵਿੰਦਰ ਸਿੰਘ ਨੇ ਅੰਤਰਰਾਸ਼ਟਰੀ ਮਾਤ ਭਾਸ਼ਾ ਦਿਵਸ ਸਬੰਧੀ ਆਪਣੇ ਵਿਚਾਰ ਵਿਅਕਤ ਕਰਦੇ ਹੋਏ ਮਾਤ ਭਾਸ਼ਾ ਵਿੱਚ ਸਿੱਖਿਆ ਦੀ ਭੂਮਿਕਾ ਅਤੇ ਉਪਯੋਗਿਤਾ ਤੋਂ ਵਿਸਥਾਰ ਨਾਲ ਜਾਣੂ ਕਰਵਾਇਆ। ਇਸ ਮੌਕੇ ਅਨੇਕਾਂ ਕਵੀਆਂ ਨੇ ਆਪਣੀ ਕਵਿਤਾਵਾਂ ਜ਼ਰੀਏ ਮਾਤ ਭਾਸ਼ਾ ਦੇ ਮਹੱਤਵ ਨੂੰ ਖੂਬਸੂਰਤ ਤਰੀਕੇ ਨਾਲ ਪੇਸ਼ ਕੀਤਾ। ਸਮਾਗਮ ਦੀ ਸਮਾਪਤੀ ਤੇ ਵਿਛੜ ਗਏ ਮਸ਼ਹੂਰ ਪੰਜਾਬੀ ਸਮਿੱਖਿਅਕ ਡਾ. ਰਜਨੀਸ਼ ਬਹਾਦਰ ਸਿੰਘ ਨੂੰ ਸ਼ਰਧਾਂਜਲੀ ਅਰਪਿਤ ਕੀਤੀ ਗਈ।

# ਦਿੱਲੀ ਵਿਖੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਉਤਸਵ ਨੂੰ ਸਮਰਪਤ ਅੰਤਰ-ਰਾਸ਼ਟਰੀ 'ਮਾਤ-ਭਾਸ਼ਾ' ਅਤੇ 'ਨਾਰੀ ਦਿਵਸ'

ਨਵੀ ਦਿੱਲੀ: ਭਾਰਤੀ ਸੁਤੰਤਰਤਾ ਸੰਗਰਾਮ ਦੇ ਪ੍ਰਣੇਤਾ, ਸਮਾਜ ਸੁਧਾਰਕ ਅਤੇ ਨਾਮਧਾਰੀ ਸਿਖ ਸਮਾਜ ਦੇ ਅਧਿਆਤਮਕ ਰਹਿਨੁਮਾ ਸਤਿਗੁਰੂ ਰਾਮ ਸਿੰਘ ਜੀ ਦਾ 206ਵਾਂ ਪ੍ਰਕਾਸ਼ ਪੁਰਬ ਸਤਿਗੁਰੂ ਉਦੇ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਵਿਸ਼ਵ ਭਰ ਵਿਚ ਮਨਾਇਆ ਜਾ ਰਿਹਾ ਹੈ। ਉਸੇ ਲੜੀ ਵਿਚ ਨਾਮਧਾਰੀ ਸੰਗਤ ਦਿੱਲੀ ਵਲੋਂ ਤਿੰਨ ਰੋਜਾ ਸਮਾਗਮ ਬੜੀ ਸ਼ਰਧਾ ਨਾਲ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਵਿਖੇ ਮਨਾਇਆ ਗਿਆ।

ਸੰਤ ਹਰਪਾਲ ਸਿੰਘ ਸੋਧੀ ਨੇ ਜਿਥੇ ਸਟੇਜ ਸਕੱਤਰ ਦੀ ਜਿੰਮੇਵਾਰੀ ਬਖੂਬੀ ਨਿਭਾਈ ਉਥੇ ਪ੍ਰੈਸ ਰਿਲੀਜ਼ ਜਾਰੀ ਕੀਤੀ ਕਿ ਬਹੁਤ ਹੀ ਸੁੰਦਰ ਸਜਾਏ ਗਏ ਪੰਡਾਲ 'ਚ ਨਾਮਧਾਰੀ ਸ਼ੈਲੀ ਵਿਚ ਢੋਲਕੀ, ਛੈਣਿਆਂ ਨਾਲ ਜਥੇਦਾਰ ਕਮਾਲ ਸਿੰਘ ਸ੍ਰੀ ਭੈਣੀ ਸਾਹਿਬ, ਜਥੇਦਾਰ ਨਿਸ਼ਾਨ ਸਿੰਘ, ਜਥੇ ਦਾਰ ਦਰਸ਼ਨ ਸਿੰਘ ਨੇ ਹਲੇ ਦੇ ਦਿਵਾਨ ਸਜਾ ਕੇ ਸਾਧ ਸੰਗਤ ਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਇਤਿਹਾਸ ਸੁਣਾਇਆ। ਸ੍ਰੀ ਭੈਣੀ ਸਾਹਿਬ ਤੋਂ ਆਏ ਗੁਰਲਾਲ ਸਿੰਘ, ਗੁਰ ਭਗਤ ਸਿੰਘ ਤੇ ਰਣਜੀਤ ਸਿੰਘ ਨੇ ਕਵੀਸ਼ਰੀ ਦੇ ਛੰਦਾਂ ਬੰਦਾਂ ਸਹਿਤ ਦੱਸਿਆ ਕਿ ਕਿਵੇਂ ਸਤਿਗੁਰੂ ਰਾਮ ਸਿੰਘ ਜੀ ਨੇ ਬੀਬੀਆਂ ਨੂੰ ਅੰਮ੍ਰਿਤ ਛਕਾਇਆ, ਨਵੀਂ ਆਨੰਦ ਮਰਿਆਦਾ ਦਾ ਆਰੰਭ ਕੀਤਾ ਅਤੇ ਬਰਤਾਨਵੀ ਸਰਕਾਰ ਨਾਲ ਆਹਡਾ ਲੈ ਕੇ ਦੇਸ਼ ਦੀ ਅਜ਼ਾਦੀ ਦਾ ਮੁੱਢ ਬੰਨਿਆਂ। ਰੋਜਾਨਾ ਆਸਾ ਦੀ ਵਾਰ ਦਾ ਕੀਰਤਨ, ਹਜ਼ੂਰੀ ਰਾਗੀ ਬਲਵੰਤ ਸਿੰਘ ਅਤੇ ਹਰਪ੍ਰੀਤ ਸਿੰਘ ਨੇ ਤੰਤੀ ਸਾਜਾਂ ਨਾਲ ਕੀਤਾ। ਬੀਬੀ ਜਗਜੀਤ ਕੌਰ ਭੋਲੀ ਅਤੇ ਡਾ. ਰਜਵੰਤ ਕੌਰ ਕਾਸਦ ਨੇ ਅਪਣੀਆਂ ਕਵੀਤਾਵਾਂ ਰਾਹੀਂ ਹਾਜ਼ਰੀ ਭਰੀ। ਬਚਿਆਂ ਦੀ ਪੇਂਟਿੰਗ ਪ੍ਰਤਿਯੋਗਿਤਾ ਵੀ ਕਰਵਾਈ ਗਈ। ਸ਼ਹੀਦ ਬਿਸ਼ਨ ਸਿੰਘ ਮੈ.ਸੀ.ਸੈ. ਸਕੂਲ ਦੇ ਵਿਦਿਆਰਥੀਆਂ ਨੇ ਸਪੀਚ ਅਤੇ ਕੀਰਤਨ ਕੀਤਾ। ਜਥੇਦਾਰ ਗੁਰਪ੍ਰੀਤ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਮਰਯਾਦਾ ਨੂੰ ਅਗੋਂ ਗੁਰੂ ਸਾਹਬਾਨ ਨੇ ਕਿਵੇਂ ਤੋਰੀ ਰਖਿਆ ਉਤੇ ਝਾਤ ਪਾਈ। ਜਥੇਦਾਰ ਦਲਜੀਤ ਸਿੰਘ ਬਲਿਹਾਰਜਾਵਾਂ ਜਥੇ ਨੇ ਦਿਵਾਨ ਸਜਾਇਆ। ਦਿਵਾਨ ਵਿਚ ਉਹਨਾ ਦੇ ਸਪੁਤਰਾਂ ਨੇ ਵੀ ਸਾਥ ਦਿਤਾ। ਦਿੱਲੀ ਦੇ ਨਾਮਧਾਰੀ ਗੁਰਦੁਵਾਰਾ ਦੇ ਮਹੰਤ ਪ੍ਰੀਤਮ ਸਿੰਘ ਜੀ ਵਲੋਂ ਸਜਾਇਆ ਗਿਆ ਦਿਵਾਨ ਵੀ ਵਰਨਣਯੋਗ ਹੈ।

ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਸਾਬਕਾ ਮੁਖੀ ਅਤੇ ਜਾਣੇ-ਪਛਾਣੇ ਵਿਦਵਾਨ ਪ੍ਰੋ. (ਡਾ.) ਮਨਜੀਤ ਸਿੰਘ ਨੇ, ਬਹੁਤ ਹੀ ਥੋਹੜੇ ਸ਼ਬਦਾਂ ਵਿਚ, ਸਮੁੱਚੇ ਨਾਮਧਾਰੀ ਇਤਿਹਾਸ ਉਪਰ ਰੌਸ਼ਨੀ ਪਾਈ। ਆਪ ਨੇ ਨਾਮਧਾਰੀ ਸਿੱਖ ਸਮਾਜ ਦੇ ਸੰਸਥਾਪਕ ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਕੇ, ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਨੂੰ , ''ਨਾਮਧਾਰੀ ਸੰਘਰਸ਼'' ਅਤੇ "ਨਾਮਧਾਰੀ ਪਛਾਣ" ਵਿਕਸਤ ਕਰਨ ਦਾ ਸਮਾਂ ਦੱਸਿਆ। ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਨੂੰ ਉਹਨਾਂ ਨੇ ,''ਵੀਹਵੀਂ-ਇੱਕੀਵੀਂ ਸਦੀ ਅਤੇ ਵਿਸ਼ਵੀਕਰਨ ਦੀਆਂ ਚੁਣੌਤੀਆਂ ਤੇ ਵੰਗਾਰਾਂ ਨਾਲ਼ ਨਜਿੱਠਣ '' ਦਾ ਸਮਾਂ ਦੱਸਿਆ। ਪ੍ਰੋ. ਮਨਜੀਤ ਸਿੰਘ ਹੁਰਾਂ ਨੇ ਪੂਰੇ ਵਿਸਥਾਰ ਨਾਲ਼ ਇਹ ਪ੍ਰਸਤਾਵ ਬਣਾਇਆ ਕਿ ਹੁਣ ਨਾਮਧਾਰੀ ਪੰਥ, ਸਤਿਗੁਰੂ ਉਦੇ ਸਿੰਘ ਜੀ ਦੀ ਅਗਵਾਈ ਹੇਠ, ਦਿਨ ਦੁਗਣੀ ਤੇ ਰਾਤ ਚੁਗਣੀ ਤਰੱਕੀ ਕਰ ਰਿਹੈ। ਖ਼ਾਸ ਕਰਕੇ, ਮੌਜੂਦਾ ''ਕੋਰੋਨਾ ਕਾਲ'' ਦੇ ਦੌਰਾਨ , ਹੋਂਦ ਵਿਚ ਆਈਆਂ ਸਮੱਸਿਆਵਾਂ ਨਾਲ਼ ਨਜਿੱਠਣ ਅਤੇ ਨਾਮਧਾਰੀ ਪੰਥ ਨੂੰ , ਸੁਯੋਗ ਅਗਵਾਈ ਦੇਣ ਕਰਕੇ, ਪ੍ਰੋ. ਸਾਹਿਬ ਨੇ, ਸਤਿਗੁਰੂ ਉਦੇ ਸਿੰਘ ਜੀ ਦਾ ਵੱਡਾ ਯੋਗਦਾਨ ਦਸਿਆ। ਧਾਰਮਕ ਤੇ ਅਧਿਆਤਮਕ ਕਾਰਜਾਂ ਦੇ ਨਾਲ਼ ਨਾਲ਼, ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿਪੀ ਦੇ ਪ੍ਰਚਾਰ ਤੇ ਪ੍ਰਸਾਰ ਵਿਚ ਪੰਥ ਵੱਲੋਂ ਨਿਭਾਈ ਜਾ ਰਹੀ ਭੂਮਿਕਾ ਦੀ, ਉਹਨਾਂ ਨੇ ਬਹੁਤ ਪ੍ਰਸ਼ੰਸਾ ਕੀਤੀ। ਉਹਨਾਂ ਨੇ ਨਾਮਧਾਰੀ ਪੰਥ ਦੇ ਦੇਸ਼ ਦੀ ਸੁਤੰਤਰਤਾ ਵਿਚ ਪਾਏ ਯੋਗਦਾਨ ਨੂੰ ਬਾਖ਼ੂਬੀ ਉੱਭਾਰਿਆ ਅਤੇ ਸ੍ਰੀ. ਐੱਚ.ਐੱਸ. ਹੰਸਪਾਲ ਅਤੇ ਸੰਤ ਸੁਰਿੰਦਰ ਸਿੰਘ ਜੀ ਦੇ ਯੋਗਦਾਨ ਦੀ ਸਰਾਹਨਾ ਕੀਤੀ, ਜਿਸ ਸਦਕਾ ਅੱਜ ਸਤਿਗੁਰੂ ਰਾਮ ਸਿੰਘ ਜੀ ਦੀ ਵੱਡ ਆਕਾਰੀ ਤਸਵੀਰ, ਦੇਸ਼ ਦੇ ਸੰਸਦ ਭਵਨ ਵਿਚ ਲੱਗ ਸਕੀ ਹੈ। ਉਹਨਾਂ ਨੇ, ''ਅੰਤਰ-ਰਾਸ਼ਟਰੀ ਮਾਂ-ਬੋਲੀ ਦਿਵਸ '' (ਜੋ 21 ਫ਼ਰਵਰੀ ਨੂੰ ਹਰ ਸਾਲ ਮਨਾਇਆ ਜਾਂਦਾ ਹੈ) ਦੇ ਇਤਿਹਾਸ ਉਪਰ ਵੀ ਭਰਪੂਰ ਰੌਸ਼ਨੀ ਪਾਈ। ਦਿੱਲੀ ਯੂਨੀਵਰਸਿਟੀ ਪੰਜਾਬੀ ਵਿਭਾਗ ਦੇ ਮੁਖੀ ਪ੍ਰੋ. ਰਵੀ ਰਵਿੰਦਰ ਕੁਮਾਰ ਨੇ, ਲੋਕ-ਕਹਾਣੀਆਂ ਦੇ ਹਵਾਲਿਆਂ ਨਾਲ਼, ਨਾਮਧਾਰੀ ਸਿੰਘਣੀਆਂ ਨੂੰ ਪਰੀਆਂ ਅਤੇ ਨਾਮਧਾਰੀ ਸਿੰਘਾਂ ਨੂੰ, ਸੱਚੇ-ਸੁੱਚੇ ਦੇਵਤੇ ਦੱਸਿਆ। ਅੰਤਰ-ਰਾਸ਼ਟਰੀ ਮਾਤ-ਭਾਸ਼ਾ ਦਿਵਸ ਅਤੇ ਨਾਰੀ ਦਿਵਸ ਦੇ ਸੰਦਰਭ ਵਿਚ, ਉਹਨਾਂ ਨੇ, ਨਾਮਧਾਰੀ ਪੰਥ ਦੀ ਖ਼ੂਬ ਪ੍ਰਸ਼ੰਸਾ ਕੀਤੀ। ਦਿੱਲੀ ਦੇ ਉਘੇ ਸੰਗੀਤ ਕਲਾਕਾਰ ਨੌਜਵਾਨ ਸਾਜਨ ਸਿੰਘ ਦੇ ਸਿਖਿਆਰਥੀਆਂ ਵਲੋਂ ਗਾਏ ਗਏ ਸ਼ਬਦ ਦੇ ਬੋਲ ਸਨ : ਗੁਰਿ ਪੂਰੈ ਮੇਰੀ ਰਾਖਿ ਲਈ...। '' ਉਪਰੰਤ ਖੁਦ ਸਾਜਨ ਸਿੰਘ ਨੇ ਸ਼ਾਸ਼ਤਰੀ ਧੁਨਾਂ ਵਿਚ ਸ਼ਬਦ ਗਾਇਨ ਕੀਤਾ: ''ਮਾਈ ਮੈਂ ਧਨੁ ਪਾਇਓ ਹਰਿ ਨਾਮ॥....।'' ਦਿੱਲੀ ਦੇ ਉਘੇ ਜਥੇ ਦਾਰ ਨੌਜਵਾਨ ਨਿਸ਼ਾਨ ਸਿੰਘ ਨੇ ਕਥਾ ਕੀਰਤਨ ਵਿਚ ਧਾਰਨਾ ਲਾਈਆਂ :

''ਕਲਯੁਗ ਵਿਚ ਸਤਿਜੁਗ ਲਾਇਆ ਚੀਨੀ ਵਾਲੇ ਨੇ...''

'ਝੂਠ ਨਾ ਬੋਲੀਐ, ਬੋਲੀਐ ਸੱਚ ਧਰਮ....।''

ਆਪ ਨੇ ਗੁਰੂ ਨਾਨਕ ਦੇਵ ਜੀ ਦੀ ਇਹ ਫਿਲਾਸਫੀ ਕਿ ਜੇ ਮਨੁਖ ਦੇ ਅੰਦਰ ਕਲਿਜੁਗ ਦੀਆਂ ਫੌਜਾਂ ਨੇ ਡੇਰਾ ਲਾਇਆ ਹੋਇਆ ਹੈ ਤਾਂ ਬਾਹਰ ਵੀ ਉਹੋ ਕੁਝ ਹੋਵਗਾ। ਭਾਵ ਝੂਠ ਫਰੇਬ ਵਰਤੇਗਾ। ਸੋ ਸਤਿਗੁਰੂ ਰਾਮ ਸਿੰਘ ਜੀ ਨੇ ਉਸ ਫਿਲਾਸਫੀ 'ਤੇ ਕੰਮ ਕਰਦਿਆਂ ਮਨੁਖ ਦੇ ਮਨਾ 'ਚ ਪਰਿਵਰਤਨ ਕੀਤਾ। ਨੌਜਵਾਨ ਨਿਸ਼ਾਨ ਸਿੰਘ ਨੇ ਦਸਿਆ ਕਿ 72 ਮੁਲਕਾਂ ਵਿਚ ਅੰਗਰੇਜ਼ ਦਾ ਰਾਜ ਸੀ। ਕੂਕਿਆਂ ਵਲੋਂ 15 ਜੂਨ 1871ਨੂੰ ਪਹਿਲੀ ਬਗਾਵਤ ਸੀ ਏਡੇ ਵੱਡੇ ਰਾਜ ਵਿਰੁਧ। ਇਸ ਬਗਾਵਤ ਦੇ ਢੰਗ ਤਰੀਕੇ ਪ੍ਰਤੀ ਆਪ ਨੇ ਦਸਿਆ ਕਿ ਪਿੰਡਾਂ ਵਿਚ ਹੁੰਦੇ ਕਿਸੇ ਕਿਸਮ ਦੇ ਝਗੜਿਆਂ ਦੇ ਫੈਸਲੇ ਕਿਸੇ ਨਾਮਧਾਰੀ ਦੀ ਇਕ ਗਵਾਹੀ 'ਤੇ ਹੋ ਜਾਂਦੇ ਸਨ। ਜਥੇਦਾਰ ਜੀ ਨੇ ਅਜ ਦੀ ਆਰਥਕ ਸਥਿਤੀ ਕਿ ਅਮੀਰ ਅਤੇ ਗਰੀਬ ਵਿਚ ਵੱਡਾ ਫਰਕ ਹੋਣ ਦਾ ਕਾਰਨ ਬਿਆਜ ਅਤੇ ਮੁਨਾਫਾ-ਖੋਰੀ ਹੈ। ਇਸ ਸਥਿਤੀ ਨੂੰ ਸਤਿਗੁਰੂ ਰਾਮ ਸਿਘ ਸੱਚੇ ਪਾਤਸ਼ਾਹ ਜੀ ਨੇ ਉਦੋਂ ਹੀ ਭਾਂਪ ਲਿਆ ਸੀ ਜੋ ਬਿਆਜ ਲੈਣ ਦੀ ਸਖਤ ਮਨਾਹੀ ਕੀਤੀ ਹੋਈ ਸੀ। ਮਿਸਾਲ ਵਜੋਂ ਜਥੇਦਾਰ ਜੀ ਨੇ ਭਾਈ ਕਾਹਨ ਸਿੰਘ ਨਾਭਾ ਦੀ ਲਿਖਤ ਵਿਚੋਂ ਕੁਝ ਮਿਸਾਲਾਂ ਸੰਗਤ ਸਾਹਮਣੇ ਰਖੀਆਂ।

ਦਿੱਲੀ ਦੇ ਇਸ ਵੱਡੇ ਸਮਾਗਮ 'ਤੇ ਦਿੱਲੀ ਦੇ ਸੂਬਾ ਸੁਖਦੇਵ ਸਿੰਘ ਜੀ ਦੀ ਯਾਦ ਨੂੰ ਸਥਾਈ ਬਣਾਈ ਰਖਣ ਵਾਸਤੇ ਉਨ੍ਹਾਂ ਦੇ ਪ੍ਰਵਾਰ ਵਲੋਂ ਇਕ ਯਾਦਗਾਰੀ ਸਨਮਾਨ ਵੀ ਸਥਾਪਤ ਕੀਤਾ ਗਿਆ। ਇਹ ਪਹਿਲਾ ਯਾਦਗਾਰੀ ਸਨਮਾਨ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਿਚ 1998 ਤੋਂ ਔਹਦਾ ਦਰ ਔਹਦਾ ਸੇਵਾਵਾਂ ਨਿਭਾਉਣ ਵਾਲੀ ਸ੍ਰੀਮਤੀ ਸਤਵੰਤ ਕੌਰ ਨੂੰ ਸਤਿਗੁਰੂ ਉਦੇ ਸਿੰਘ ਜੀ ਦੇ ਕਰਕੰਵਲਾਂ ਨਾਲ ਪ੍ਰਦਾਨ ਕੀਤਾ ਗਿਆ। ਨਾਲ ਹੀ ਸੂਬਾ ਬਲਵਿੰਦਰ ਸਿੰਘ ਜੀ ਝੱਲ ਹੁਰਾਂ ਨੇ ਸ੍ਰੀਮਤੀ ਸਤਵੰਤ ਕੌਰ

# ਸਤਿਗੁਰੂ ਜੀ ਨੂੰ ਫੋਟੋ ਕਲੈਸ਼ਨ ਐਲਬਮ ਭੇਟ ਕਰਕੇ ਰੈਬ ਵਾਲੇ ਗੁਰਮੁਖ ਸਿੰਘ ਫੋਟੋਗਰਾਫਰ ਨੇ ਖੁਸ਼ੀਆਂ ਪ੍ਰਾਪਤ ਕੀਤੀਆਂ



ਦਿੱਲੀ ਨਿਵਾਸੀ ਸ੍ਰ. ਗੁਰਮੁਖ ਸਿੰਘ ਫੋਟੋਗਰਾਫਰ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਧਾਰਮਕ 'ਤੇ ਰਾਜਨੀਤਕ ਕੁਝ ਕਾਰਜਕ੍ਰਮਾਂ ਦੀ ਫੋਟੋ ਕਲੈਕਸ਼ਨ ਦੀ ਐਲਬਮ ਸਤਿਗੁਰੂ ਉਦੇ ਸਿੰਘ ਜੀ ਨੂੰ ਨਤਮਸਤਕ ਹੋ ਭੇਟ ਕੀਤੀ। ਗੁਰਮੁਖ ਸਿੰਘ ਦਸਦੇ ਹਨ ਕਿ ਇਕ ਸੈਟ 'ਤੇ ਸਤਿਗੁਰੂ ਜੀ ਨੇ ਅਸ਼ੀਰਵਾਦ ਸ਼ਬਦ ਅੰਕਤ ਕਰਨ ਦੀ ਕਿਰਪਾ ਕੀਤੀ ਹੈ। ਸ੍ਰ. ਗੁਰਮੁਖ ਸਿੰਘ ਜੀ ਬਾਰੇ ਸੰਖੇਪ ਜਾਣਕਾਰੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੰਤ ਗੁਰਮੁਖ ਸਿੰਘ ਨਾਲ ਸਨੇਹ ਪਿਆਰ 'ਤੇ ਜਥੇਦਾਰ ਨਿਸ਼ਾਨ ਸਿੰਘ ਹੁਰਾਂ ਸੰਖੇਪ ਝਾਤ ਪਾਈ। ਜਥੇਦਾਰ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਕ ਚੋਜ਼ ਨੂੰ ਸੰਗਤ ਦੇ ਸਾਹਮਣੇ ਰਖਿਆ ਕਿ ਇਕ ਸਮੇਂ ਦਿੱਲੀ ਵਿਖੇ ਹੰਸਪਾਲ ਜੀ ਦੇ ਡੇਰੇ, ਜਿਥੇ ਅਕਸਰ ਸਤਿਗੁਰੂ ਜੀ ਠਹਿਰਾਵ ਰਖਦੇ ਹੁੰਦੇ ਸਨ, ਗੁਰਮੁਖ ਸਿੰਘ ਨੂੰ ਸੰਤ ਅਮਰ ਸਿੰਘ ਸੰਤ ਨਗਰ ਵਾਲਿਆਂ ਪੁੱਛਿਆ ਕਿ ਫੋਟੋ ਗਰਾਫੀ ਦਾ ਉਸਤਾਦ ਵੀ ਧਾਰਿਆ ਹੋਇਆ ਕਿ ਨਹੀਂ? ਗੁਰਮੁਖ ਸਿੰਘ ਦੇ 'ਨਹੀਂ' ਕਹਿਣ ਤੇ ਉਥੇ ਹਾਜ਼ਰ ਸਤਿਗੁਰੂ ਜੀ ਦੇ ਨਿਜੀ ਸਕੱਤਰ ਸੇਵਕ ਸੰਤ ਤਰਸੇਮ ਸਿੰਘ ਜੀ ਨੇ ਨਾਲ ਖੜੇ ਕਵੀ ਪ੍ਰੀਤਮ ਸਿੰਘ ਵੱਲ ਇਸ਼ਾਰਾ ਕਰਦਿਆਂ ਕਵੀ ਜੀ ਨੂੰ ਉਸਤਾਦ ਧਾਰਨ ਦੀ ਤਜਵੀਜ ਰਖ ਦਿਤੀ। ਰਸਮ ਵਜੋਂ ਗੁਰਮੁਖ ਸਿੰਘ ਨੂੰ ਕਵੀ ਜੀ ਵਾਸਤੇ ਦਸਤਾਰ, ਮਾਇਆ ਅਤੇ ਪ੍ਰਸ਼ਾਦ ਲੈਕੇ ਹੰਸਪਾਲ ਜੀ ਦੀ ਕੋਠੀ ਪਹੁੰਚਣ ਦੀ ਹਿਦਾਇਤ ਕੀਤੀ। ਗੁਰਮੁਖ ਸਿੰਘ ਇਹ ਵਸਤਾਂ ਲੈ ਕੇ ਕੋਠੀ ਪਹੁੰਚਿਆ ਹੀ ਸੀ ਕਿ ਅਗੋਂ ਸਤਿਗੁਰੂ ਜੀ ਦੇ ਦਰਸ਼ਨ ਗੇਟ ਦੇ ਬਾਹਰ ਹੀ ਹੋ ਗਏ। ਸਤਿਗੁਰੂ ਜੀ ਨੇ ਗੁਰਮੁਖ ਸਿੰਘ 'ਤੇ ਮੇਹਰ ਦੀ ਨਜ਼ਰ ਕਰਦਿਆਂ ਹਥਲੀਆਂ ਵਸਤਾਂ ਬਾਰੇ ਪੁੱਛਿਆ। ਦੱਸਣ 'ਤੇ ਸਤਿਗੁਰੂ ਜੀ ਨੇ ਗੁਰਮੁਖ ਸਿੰਘ ਵਾਸਤੇ ਬਚਨ ਕੀਤਾ ਕਿ 'ਅੱਜ ਤੋਂ ਇਸ ਦਾ ਫੋਟੋ ਗਰਾਫੀ ਦਾ ਉਸਤਾਦ ਉਹ ਖੁਦ ਹਨ।' ਤੇ ਗੁਰਮੁਖ ਸਿੰਘ ਵਲੋਂ ਉਸਤਾਦ-ਭੇਟ ਮਾਇਆ ਕਵੀ ਜੀ ਨੂੰ ਦਿਵਾ ਦਿਤੀ। ਇਹ ਸੀ ਗੁਰਮੁਖ ਸਿੰਘ ਤੇ ਸਤਿਗੁਰੂ ਜੀ ਦਾ ਉਸਤਾਦੀ-ਸ਼ਗਿਰਦੀ ਦਾ ਪ੍ਰੇਮ ਸਬੰਧ। ਵਰਨਣਯੋਗ ਹੈ ਕਿ ਚਿਰਾਂ ਤੋਂ ਦਿੱਲੀ ਵਿਖੇ ਨਿਵਾਸ ਕਰ ਰਹੇ ਮਾਤਾ ਪ੍ਰਕਾਸ਼ ਕੌਰ ਤੇ ਸ੍ਰ. ਵਸਾਖਾ ਸਿੰਘ ਰੈਬ ਵਾਲਿਆਂ ਦੇ ਸਪੁਤਰ ਗੁਰਮੁਖ ਸਿੰਘ ਆਪਣੇ ਵੱਡੇ ਭਾਈ ਸੁਲਖਣ ਸਿੰਘ ਸਹਿਤ ਸ਼ੁਰੂ ਤੋਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਮਰਪਤ ਰਹੇ। ਦੋਵਾਂ ਭਾਈਆਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਹਿਲੀ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਤ ਨਾਮਧਾਰੀ ਨਿਤਨੇਮ (ਗੁਟਕਾ) ਬਣਾਉਣ ਵਾਸਤੇ 1990 ਵਿਚ ਵੀ ਆਪਣੀਆਂ ਸੇਵਾਵਾਂ ਦਿਤੀਆਂ। ਇਸ ਤੋਂ ਇਲਾਵਾ ਦੋਵਾਂ ਭਰਾਵਾਂ ਵਲੋਂ ਬਾਗ ਵਾਲੀ ਕੋਠੀ ਵਿਖੇ ਸਤਿਗੁਰੂ ਜੀ ਦਾ ਫੋਨ ਸਹਿਤ ਮੋਰ ਨਾਲ ਕਲੋਲ ਕਰਦਿਆਂ ਦਾ ਫੋਟੋਗਰਾਫ ਅਤੇ ਵਰਿਆਮ ਸਿੰਘ ਮੁਸੱਵਰ ਵਲੋਂ ਬਣਾਏ 12 ਪਾਤਸ਼ਾਹੀਆਂ ਵਾਲੇ ਚਿੱਤਰ ਦੀ ਸੁੰਦਰ ਫੋਟੋ ਗਰਾਫੀ ਕਰਕੇ ਇਕ ਕਲੰਡਰ ਤਿਆਰ ਕਰ ਸੰਤ ਹਰਪਾਲ ਸਿੰਘ ਜੀ ਦੇ ਸਹਿਯੋਗ ਨਾਲ ਸਤਿਗੁਰੂ ਜੀ ਨੂੰ ਭੇਟ ਕਰਕੇ ਖੁਸ਼ੀਆਂ ਪ੍ਰਾਪਤ ਕੀਤੀਆਂ ਸਨ। ਗੁਰਮੁਖ ਸਿੰਘ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਇਹ ਇਜਾਜ਼ਤ ਵੀ ਮਿਲੀ ਹੋਈ ਸੀ ਕਿ ਦਿੱਲੀ ਵਿਖੇ ਰਾਜਨੀਤਕ ਜਾਂ ਵਿਸ਼ੇਸ਼ ਜਨਾ ਨਾਲ ਮੁਲਾਕਾਤਾਂ ਨੂੰ ਇਹ ਆਪਣੇ ਕੈਮਰੇ ਵਿਚ ਸੰਭਾਲ ਲਿਆ ਕਰੇ। ਰਾਸ਼ਟਰਪਤੀ ਭਵਨ, ਸ੍ਰੀਮਤੀ ਸੋਨੀਆ ਗਾਂਧੀ, ਸ੍ਰੀ ਅਟਲ ਬਿਹਾਰੀ ਬਾਜਪਾਈ, ਸ੍ਰੀ ਮੁਰਲੀ ਮਨੋਹਰ ਜੋਸ਼ੀ, ਜੈਨ ਮੁਖੀ ਆਸ਼ਰਮ, ਰਾਧਾ ਸਵਾਮੀ ਸਤਸੰਗ ਆਸ਼ਰਮ ਅਤੇ ਨਿਰੰਕਾਰੀ ਮਿਸ਼ਨ ਦੇ ਬਾਬਾ ਹਰਦੇਵ ਸਿੰਘ ਜੀ ਨਾਲ ਸਤਿਗੁਰੂ ਜੀ ਦਾ ਮੇਲ-ਮਿਲਾਪ ਆਪ ਨੇ ਆਪਣੇ ਕੈਮਰੇ ਵਿਚ ਸੰਭਾਲ ਰਖਿਆ ਹੋਇਆ ਹੈ। ਗੁਰਮੁਖ ਸਿੰਘ ਨੇ ਸਹਿਜੇ-ਸਹਿਜੇ ਇਹ ਸਾਂਭ ਸੰਭਾਲ ਸਤਿਗੁਰੂ ਜੀ ਨੂੰ ਭੇਟ ਕਰਨ ਦਾ ਮਨ ਬਣਾਇਆ ਹੋਇਆ ਹੈ। ਗੁਰਮੁਖ ਸਿੰਘ ਫੋਟੋਗਰਾਫਰ ਦੀਆਂ ਹੋਰ ਸੇਵਾਵਾਂ ਵਿਚ ਰਮੇਸ਼ ਨਗਰ ਗੁਰਦੁਵਾਰੇ ਵਿਚ ਮਾਈਕ ਸਿਸਟਮ, ਜਥੇਦਾਰਾਂ ਦੇ ਲੜੀਵਾਰ ਕਥਾ ਕੀਰਤਨ ਦੀਆਂ ਆਡੀਓ ਰਿਕਾਰਡਿੰਗ, ਮਾਨਸਰੋਵਰ ਗਾਰਡਨ ਦੀ ਕੋਠੀ ਵਿਚ ਹੁੰਦੀਆਂ ਸਤਿਗੁਰੂ ਜੀ ਦੀਆਂ ਸੰਗੀਤਕਾਰਾਂ ਨਾਲ ਸੰਗੀਤ ਬੈਠਕਾਂ ਦੀ ਵੀਡੀਓ ਅਤੇ ਫੋਟੋਗਰਾਫੀ ਦੇ ਕਾਰਜ ਪ੍ਰਮੁਖ ਹਨ। ਹੁਣ ਵੀ ਆਪ ਰਮੇਸ਼ ਨਗਰ ਗੁਰਦੁਵਾਰਾ ਵਿਖੇ ਸਤਿਗੁਰੂ ਜੀ ਵਾਸਤੇ ਰਾਖਵੇਂ ਕਮਰੇ ਦੀ ਸਾਂਭ ਸੰਭਾਲ ਦੀਆਂ ਸੇਵਾਵਾਂ ਦੇਣ ਵਿਚ ਖੁਸ਼ੀ ਮਹਿਸੂਸ ਕਰਦੇ ਹਨ।

---

ਵਾਸਤੇ ਲਿਖੇ ਗਏ ਮਾਣ-ਪੱਤਰ ਨੂੰ ਪੜ੍ਹਿਆ। ਇਹ ਮਾਣ ਪੱਤਰ ਨੂੰ ਵੀ ਸਤਿਗੁਰੂ ਜੀ ਨੇ ਆਪਣੇ ਕਰਕਵੰਲਾ ਨਾਲ ਸ੍ਰੀਮਤੀ ਸਤਵੰਤ ਕੌਰ ਨੂੰ ਬਖਸ਼ਸ਼ ਕੀਤਾ। ਰੈਬ ਵਾਲੇ ਗੁਰਮੁਖ ਸਿੰਘ ਫੋਟੋਗਰਾਫਰ ਨੇ ਸਤਿਗੁਰੂ ਜੀ ਨੂੰ ਇਕ ਫੋਟੋ ਕਲੈਕਸ਼ਨ ਐਲਬਮ ਭੇਟ ਕੀਤੀ।

ਪ੍ਰੋਗਰਾਮ ਦੇ ਅਖੀਰਲੇ ਦਿਨ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਈ ਗਈ ਅਨੰਦ ਮਰਿਆਦਾ ਅਨੁਸਾਰ ਸਵੇਰੇ 2 ਜੋੜੇ ਲੜਕੇ-ਲੜਕੀਆਂ ਦੇ ਸਮੂਹਿਕ ਅਤੇ ਸਾਦੇ ਆਨੰਦ ਕਾਰਜ ਹੋਏ। ਸਤਿਗੁਰੂ ਉਦੇ ਸਿੰਘ ਜੀ ਨੇ ਸੰਗਤ ਨੂੰ ਸਤਿਗੁਰੂ ਸਾਹਿਬਾਨ ਦੇ ਰਸਤੇ ਤੇ ਚਲਕੇ ਗੁਰਬਾਣੀ ਨੂੰ ਮੰਨ ਕੇ ਜੀਵਨ ਉਚਾ ਕਰਨ ਦਾ ਉਪਦੇਸ਼ ਦਿੱਤਾ। ਇਸ ਅਵਸਰ ਤੇ, ਸਮਾਗਮ ਵਿਚ ਪਹੁੰਚੇ ਕੁਝ ਹੋਰ ਮੁੱਖ ਮਹਿਮਾਨ ਸਨ ਸ੍ਰੀ ਅਦੇਸ਼ ਗੁਪਤਾ ਪ੍ਰਧਾਨ ਬੀਜੇ ਪੀ ਦਿੱਲੀ, ਸ੍ਰੀ ਹਰੀਸ਼ ਮਲੋਹਤਰਾ ਜਨਰਲ ਸਕੱਤਰ ਬੀਜੇਪੀ ਦਿੱਲੀ, ਸ੍ਰੀ ਪ੍ਰਵੇਸ਼ ਸਾਹਿਬ ਸਿੰਘ ਵਰਮਾ ਮੈਬਰ ਪਾਰਲੀਮੈਂਟ, ਸ੍ਰੀ ਓ.ਪੀ. ਸ਼ਰਮਾ ਪ੍ਰਭਾਰੀ ਇੰਟਲੈਕਚੁਅਲ ਸੇਲ ਬੀਜੇਪੀ ਦਿੱਲੀ, ਸ੍ਰੀ ਰਜੇਸ਼ ਸੋਢੀ ਕੋ-ਕਨਵੀਨਰ ਇੰਟਲੈਕਚੁਅਲ ਸੇਲ ਬੀਜੇਪੀ ਦਿੱਲੀ, ਸ੍ਰੀ ਅਕਸ਼ੈ ਕਪੂਰ ਕੋ-ਕਨਵੀਨਰ ਇੰਟਲੈਕਚੁਅਲ ਸੈਲ ਬੀਜੇਪੀ ਦਿੱਲੀ, ਸ੍ਰੀ ਸੁਭਾਸ਼ ਸਚਦੇਵਾ ਸਾਬਕਾ ਐਮਐਲਏ ਬੀਜੇਪੀ ਦਿੱਲੀ, ਸ੍ਰੀ ਐਚ.ਐਸ. ਹੰਸਪਾਲ ਸਾਬਕਾ ਐਮਪੀ, ਸ੍ਰ. ਗੁਰਭੇਜ ਸਿੰਘ ਗੁਰਾਇਆ ਸਾਬਕਾ ਸਕੱਤਰ ਪੰਜਾਬੀ ਅਕਾਦਮੀ ਦਿੱਲੀ, ਸ੍ਰ. ਅਮਰਜੀਤ ਸਿੰਘ ਐਸਟ੍ਰਾਲੋਜਿਸਟ, ਸ੍ਰ. ਜਸਵੰਤ ਸਿੰਘ ਉਪ ਪ੍ਰਧਾਨ ਨਾਮਧਾਰੀ ਦਰਬਾਰ, ਸ੍ਰ. ਗੁਰਦੇਵ ਸਿੰਘ ਮੈਂਬਰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰ. ਮਹਿੰਦਰ ਸਿੰਘ ਭੁੱਲਰ, ਸ੍ਰ. ਸਤਪਾਲ ਸਿੰਘ ਆਦਿ। ਗੁਰੂ ਦਾ ਲੰਗਰ ਅਤੁਟ ਵਰਤਦਾ ਰਿਹਾ। ਸਮਾਗਮ ਇਤਿਹਾਸਕ ਪੈੜਾਂ ਛੱਡ ਗਿਆ।

– ਸਿਮਰਨ ਕੌਰ

# ਫਾਦਰ ਆਫ ਦੀ ਨੇਸ਼ਨ ਸਤਿਗੁਰੂ ਰਾਮ ਸਿੰਘ ਜੀ



ਐਨਸਾਈਕਲੋਪੀਡੀਆ ਬ੍ਰਿਟਨੈਕਾ ਵਿੱਚ ਲਿਖਿਆ ਹੈ ਕਿ "ਗੁਰੂ ਰਾਮ ਸਿੰਘ ਸਿੱਖ ਦਾਸ਼ਰਨਿਕ, ਸੁਧਾਰਕ, ਅੰਗਰੇਜੀ ਵਪਾਰ ਅਤੇ ਨੌਕਰੀਆਂ ਪ੍ਰਤੀ ਨਾ-ਮਿਲਵਰਤਨ ਅਤੇ ਬਾਈਕਾਟ ਨੂੰ ਸਿਆਸੀ ਹਥਿਆਰ ਵਜੋਂ ਵਰਤਨ ਵਾਲਾ ਪਹਿਲਾਂ ਭਾਰਤੀ ਹੈ।" ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ 1816 ਈਸਵੀ ਨੂੰ ਬਸੰਤ ਪੰਚਮੀ ਸਮੇਂ ਪਿਤਾ ਜੱਸਾ ਸਿੰਘ ਜੀ ਤੇ ਮਾਤਾ ਸਦਾ ਕੌਰ ਜੀ ਦੇ ਘਰ ਪਿੰਡ ਰਾਈਆਂ ਜਿਲ੍ਹਾ ਲੁਧਿਆਣਾ ਵਿਖੇ ਤਰਖਾਣ ਪਰਿਵਾਰ ਵਿੱਚ ਹੋਇਆ। ਗੁਰੂ ਰਾਮ ਸਿੰਘ ਦੇ ਪਿਤਾ ਜੀ ਸੇਪੀ ਦਾ ਕੰਮ ਕਰਦੇ ਸਨ। ਉਹਨਾਂ ਨੇ ਆਪਣਾ ਬਚਪਨ ਭੈਣੀ ਸਾਹਿਬ ਵਿਖੇ ਗੁਜਾਰਿਆ ਅਤੇ ਇੱਥੇ ਹੀ ਪਿਤਾ ਜੀ ਨਾਲ ਕੰਮ ਕਰਵਾਉਂਦੇ। ਮੰਜੀ-ਪੀੜ੍ਹੀ ਠੋਕਦੇ, ਫਾਲ ਪੱਚਰ ਲਾਉਂਦੇ, ਰੰਬੇ-ਦਾਤੀਆਂ ਠੱਪਦੇ, ਫਾਲੇ ਤੇ ਹੋਰ ਨਿੱਕੇ ਮੋਟਾ ਸਮਾਨ ਬਣਾਉਂਦੇ। ਆਪ ਸਵੇਰੇ ਜਲਦੀ ਉੱਠਦੇ, ਹਲ ਵਾਉਂਦੇ, ਨਾਮ ਸਿਮਰਨ ਤੇ ਪੂਜਾ ਪਾਠ ਵੀ ਕਰਦੇ । ਵੈਦਿਕ ਰੀਤੀ ਨਾਲ ਮਾਤਾ ਜੀ ਨੇ ਗੁਰਮੁਖੀ ਅੱਖਰ ਪੜ੍ਹਾਏ। ਉਸ ਸਮੇਂ ਬਾਲ ਵਿਆਹ ਦੀ ਘਾਤਕ ਪ੍ਰਥਾ ਪ੍ਰਚੱਲਤ ਸੀ ਉਸ ਅਨੁਸਾਰ ਹੀ 1822 ਈਸਵੀ ਵਿੱਚ 7 ਸਾਲ ਦੀ ਉਮਰ ਵਿੱਚ ਉਹਨਾਂ ਦਾ ਵਿਆਹ ਮਾਤਾ ਜੱਸਾਂ ਜੀ ਨਾਲ ਪਿੰਡ ਧਰੌੜ ਵਿੱਖੇ ਹੋਇਆ।

1837 ਈਸਵੀ ਵਿੱਚ ਆਪ ਕੰਵਰ ਨੌਂ ਨਿਹਾਲ ਦੀ ਪਲਟਨ ਵਿੱਚ ਭਰਤੀ ਹੋਏ। ਫੌਜ ਵਿੱਚ ਰਹਿੰਦਿਆਂ ਉਹਨਾਂ ਨੇ ਵੇਖਿਆ ਕਿ ਸਿੱਖ ਸਮਾਜ ਆਪਣੀਆਂ ਰਹਿਤ ਮਰਿਯਾਦਾਵਾਂ ਅਤੇ ਗੁਰਸਿੱਖੀ ਨਾਲੋ ਟੁੱਟ ਚੁੱਕਿਆ ਹੈ, ਕਹਿਣ ਨੂੰ ਤਾਂ ਸਾਰੇ ਸਿੱਖ ਨੇ ਪਰ ਉਹਨਾਂ ਵਿੱਚ ਮਰਿਯਾਦਾ ਤਿਲ ਮਾਤਰ ਵੀ ਨਹੀਂ ਰਹੀ। 1839 ਈਸਵੀ ਵਿੱਚ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਹੋ ਗਈ ਤੇ ਸਿੱਖ ਰਾਜ ਵਿੱਚ ਹੋਰ ਵੀ ਅਸਾਂਤੀ ਫੈਲ ਗਈ। ਸ਼ਾਹੀ ਘਰਾਣੇ ਵਿੱਚ ਰਾਜਗੱਦੀ ਦੇ ਲਾਲਚ ਲਈ 36 ਕਤਲ ਹੋਏ ਸਿੱਖ ਰਾਜ ਦੀ ਸਥਿਤੀ ਨਾਜੁਕ ਹੋ ਗਈ। ਸਤਿਗੁਰੂ ਰਾਮ ਸਿੰਘ ਜੀ ਨੇ ਇਹ ਸਭ ਹਾਲਾਤ ਆਪਣੇ ਅੱਖੀਂ ਦੇਖੇ। ਰਾਜੇ ਦੇਸ਼ ਧ੍ਰੋਹੀ ਹੋ ਗਏ। ਕੌਮ ਘਾਤਕ ਕੁਝ ਰਾਜਿਆਂ ਨੇ ਬਹਾਦਰ ਅਤੇ ਮਹਾਨ ਜਰਨੈਲ-ਜੋਧਿਆਂ ਨੂੰ ਲੜਾਈ ਵਿੱਚ ਸ਼ਹੀਦ ਕਰਵਾ ਦਿੱਤਾ। ਇਹ ਸਭ ਕੁਝ ਦੇਖ ਕੇ ਗੁਰੂ ਰਾਮ ਸਿੰਘ ਨੇ 1842 ਈਸਵੀ ਵਿੱਚ ਫੌਜ ਦੀ ਨੌਕਰੀ ਛੱਡ ਦਿੱਤੀ ਅਤੇ ਖਲਾਸਾ ਰਾਜ ਨੂੰ ਮੁੜ ਸੁਰਜੀਤ ਕਰਨ ਦੀ ਠਾਣ ਲਈ । ਉਹਨਾਂ ਲੋਕਾਂ ਨੂੰ ਅੰਧਵਿਸ਼ਵਾਸ਼ ਤੋਂ ਦੂਰ ਕੀਤਾ। ਮੜ੍ਹੀਆਂ, ਮਸਾਨਾਂ, ਗੋਰਾਂ ਆਦਿ ਨੂੰ ਢਾਹ ਦਿੱਤਾ।

1849 ਈਸਵੀ ਵਿੱਚ ਈਸਟ ਇੰਡੀਆਂ ਕੰਪਨੀ ਪੰਜਾਬ ਵਿੱਚ ਆ ਗਈ। ਸਤਿਗੁਰੂ ਰਾਮ ਸਿੰਘ ਜੀ ਅੰਗਰੇਜਾਂ ਤੋਂ ਭਾਰਤ ਨੂੰ ਆਜਾਦ ਕਰਵਾਉਣਾ ਚਾਹੁੰਦੇ ਸਨ । ਉਹ ਚਾਹੁੰਦੇ ਸਨ ਕਿ ਆਪਣੇ ਦੇਸ਼ ਤੇ ਆਪਣਿਆਂ ਦਾ ਹੀ ਰਾਜ ਹੋਵੇ । ਸਤਿਗੁਰੂ ਰਾਮ ਸਿੰਘ ਜੀ ਚੰਤਨ ਕਰਦੇ ਰਹਿੰਦੇ ਸਨ ਕਿ ਕਿਵੇਂ ਅੰਗਰੇਜ਼ ਨੂੰ ਭਾਰਤ ਵਿੱਚੋਂ ਬਾਹਰ ਕੱਢਿਆ ਜਾਵੇ ? ਕਿਵੇਂ ਭਾਰਤ ਨੂੰ ਅੰਗਰੇਜ਼ ਦੀਆਂ ਜੰਜੀਰਾਂ ਤੋਂ ਮੁਕਤ ਕਰਵਾਇਆ ਜਾਵੇ ? ਲੋਕਾਂ ਦੀ ਆਤਮਾ ਨੂੰ ਕਿਵੇਂ ਜਗਾਇਆ ਜਾਵੇ ? ਕਿਵੇਂ ਨਵੀਂ ਰੂਹ ਫੂਕੀ ਜਾਵੇ ਅਤੇ ਕਿਵੇਂ ਸਮਾਜ ਨੂੰ ਕਦਰਾਂ ਕੀਮਤਾਂ ਨਾਲ, ਸੱਭਿਆਚਾਰ ਨਾਲ, ਧਰਮ ਨਾਲ, ਭਾਸ਼ਾ ਨਾਲ ਜੋੜਿਆ ਜਾਵੇ ? ਕਿਵੇਂ ਆਤਮ ਬਲ ਭਰਿਆ ਜਾਵੇ ? ਸਤਿਗੁਰੂ ਰਾਮ ਸਿੰਘ ਇਸ ਸਿੱਟੇ ਤੇ ਪਹੁੰਚੇ ਕਿ ਸਾਡਾ ਸਮਾਜ ਗੁਰੂ ਗੋਬਿੰਦ ਸਿੰਘ ਜੀ ਦੀ ਰਹਿਤ ਮਰਿਯਾਦਾ ਤੋਂ ਦੂਰ ਹੋ ਚੁੱਕਿਆ ਹੈ। ਸਤਿਗੁਰੂ ਰਾਮ ਸਿੰਘ ਨੇ ਸਭ ਤੋਂ ਪਹਿਲਾਂ ਸਿੱਖ ਸਮਾਜ ਅੰਦਰ ਜਾਗਰਤੀ ਪੈਦਾ ਕਰਨ ਲਈ 12 ਅਪ੍ਰੈਲ 1857 ਈਸਵੀ ਨੂੰ ਵਿਸਾਖੀ ਵਾਲੇ ਦਿਨ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਕੇ ਪੰਜ ਪਿਆਰੇ ਸਾਜੇ। ਸੰਤ ਖਾਲਸਾ ਸਾਜਿਆ, ਹਜੂਰ ਸਾਹਿਬ ਤੋਂ ਮਰਿਯਾਦਾ ਮੰਗਵਾਈ ਅਤੇ ਸਿੱਖ ਧਰਮ ਦਾ ਪ੍ਰਚਾਰ-ਪ੍ਰਸਾਰ ਕੀਤਾ। ਗੁਰਮਤਿ ਅਨੁਸਾਰ ਜੀਵਨ ਜਿਉਂਣ ਦਾ ਰਾਹ

ਦਿਖਾਇਆ।

ਉਸ ਸਮੇਂ ਸਮਾਜ ਵਿੱਚ ਔਰਤ ਨੂੰ ਮਰਦ ਦੇ ਬਰਾਬਰ ਨਹੀਂ ਸਮਝਿਆ ਜਾਂਦਾ ਸੀ। ਉਸਨੂੰ ਮਰਦ ਦੀ ਜੁੱਤੀ ਸਮਝਿਆ ਜਾਂਦਾ ਸੀ । ਮਰਦ-ਔਰਤ ਦੀ ਬਰਾਰਤਾ ਲਈ ਆਪ ਜੀ ਨੇ 1 ਜੂਨ 1863 ਈ. ਨੂੰ ਪਿੰਡ ਸਿਆੜ ਜਿਲ੍ਹਾ ਲੁਧਿਆਣਾ ਵਿਖੇ ਬੀਬੀਆਂ ਨੂੰ ਅੰਮ੍ਰਿਤ ਛਕਾਇਆ। ਕੁੜੀਆਂ ਮਾਰਨ, ਵੇਚਣ ਤੇ ਵੱਟਾ ਕਰਨ ਖਿਲਾਫ ਅਵਾਜ਼ ਉਠਾਈ। ਆਪ ਜੀ ਨੇ ਸਿੱਖ ਸਮਾਜ ਲਈ ਆਪਣੇ ਹੁਕਮਨਾਮੇ ਵਿੱਚ ਲਿਖਿਆ ਕਿ "ਨਾ ਕੋਈ ਕੁੜੀ ਮਾਰੇ, ਨਾ ਵੇਚੇ, ਨਾ ਵੱਟਾ ਕਰੇ ਜੇਕਰ ਕੋਈ ਕੁੜੀ ਮਾਰੇ, ਵੇਚੇ ਜਾਂ ਵੱਟਾ ਕਰੇ ਉਸਨੂੰ ਦਿਵਾਨ ਵਿੱਚ ਨਹੀਂ ਵੜਨ ਦੇਣਾ।" ਆਪ ਜੀ ਨੇ ਕਿਹਾ "ਕੁੜੀ ਮਾਰਨਾ ਗਊ ਤੇ ਵੀ ਵੱਡਾ ਪਾਪ ਹੈ ।"

ਉਸ ਸਮੇਂ ਵਿੱਚ ਛੋਟੀ ਉਮਰ ਵਿੱਚ ਹੀ ਲੜਕੇ-ਲੜਕੀਆਂ ਦੇ ਵਿਆਹ ਕਰਵਾ ਦਿੱਤੇ ਜਾਂਦੇ ਸਨ । ਕਈ ਵਾਰ ਤੇ ਲਾੜਾ-ਲਾੜੀ ਨੂੰ ਗੋਦੀ ਚੁੱਕ ਦੇ ਲਿਆਂਦਾ ਜਾਂਦਾ ਸੀ । ਸਤਿਗੁਰੂ ਰਾਮ ਸਿੰਘ ਜੀ ਨੇ ਬਾਲ ਵਿਆਹ ਵਿਰੁੱਧ ਸਖ਼ਤ ਅਵਾਜ਼ ਉਠਾਈ ਉਹਨਾਂ ਆਖਿਆ "ਅਠਾਰ੍ਹਾ ਬਰਸ ਕੀ ਲੜਕੀ ਔਰ ਬੀਸ ਬਰਸ ਕਾ ਲੜਕਾ ਹੋਵੇ ਤੇ ਵਿਆਹ ਕਰਨਾ ਉਰੇ ਨਹੀਂ ਕਰਨਾ।" ਉਹਨਾਂ ਨੇ ਵਿਧਵਾ ਵਿਆਹ ਕਰਨ ਲਈ ਵੀ ਐਲਾਨ ਕਰ ਦਿੱਤਾ। ਸਤਿਗੁਰੂ ਰਾਮ ਸਿੰਘ ਜੀ ਨੇ 3 ਜੂਨ 1863 ਈ. ਨੂੰ ਪਿੰਡ ਖੋਟੇ ਵਿਖੇ ਗੁਰੂ ਮਰਿਯਾਦਾ ਅਨੁਸਾਰ ਅਨੰਦ ਕਾਰਜ ਦੀ ਪ੍ਰਥਾ ਦਾ ਆਗਾਜ਼ ਕੀਤਾ। ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀਆਂ ਨੂੰ ਸਾਦੀ ਜਿੰਦਗੀ ਜਿਉਣ ਦਾ ਉਪਦੇਸ਼ ਦਿੱਤਾ। ਸਾਦਾ ਰਹਿਣ ਸਹਿਣ, ਖਾਣ-ਪੀਣ ਅਤੇ ਉੱਚੀ-ਸੁੱਚੀ ਜੀਵਨ ਜਾਂਚ ਸਿਖਾਈ। ਚੋਰੀ ਤੇ ਠੱਗੀ ਤੋਂ ਦੂਰ ਰਹਿਣ ਲਈ ਪ੍ਰੇਰਿਆ। ਆਪ ਜੀ ਨੇ ਆਖਿਆ "ਲੈਣ ਦੇਣ ਵਧੀਆ ਰੱਖਣਾ, ਕਦੇ ਵੀ ਕਿਸੇ ਦਾ ਪੈਸਾ ਨਹੀਂ ਮਾਰਨਾ ਤੇ ਨਾ ਹੀ ਵਿਆਜ਼ ਲੈਣਾ।"

ਸਤਿਗੁਰੂ ਰਾਮ ਸਿੰਘ ਜੀ ਨੇ ਆਤਮ ਚੀਨਣ ਕੀਤਾ ਕਿ ਅੰਗਰੇਜ਼ ਭਾਰਤ ਵਿੱਚ ਵਪਾਰ ਕਰਨ ਆਇਆ ਹੈ ਜੇਕਰ ਉਸਦਾ ਵਪਾਰ ਹੀ ਨਾ ਰਿਹਾ ਤਾਂ ਫਿਰ ਉਹ ਇੱਥੋਂ ਆਪੇ ਹੀ ਖਤਮ ਹੋ ਜਾਵੇਗਾ। ਇਸ ਲਈ ਆਪ ਜੀ ਨੇ ਨਾ-ਮਿਲਵਰਤਨ ਅਤੇ ਸਵਦੇਸ਼ੀ ਦੀ ਲਹਿਰ ਚਲਾਈ। ਅੰਗਰੇਜ਼ ਦੀਆਂ ਮਿੱਲਾਂ ਵਿੱਚ ਬਣੇ ਕੱਪੜੇ ਦੀ ਥਾਂ ਖੱਦਰ ਪਹਿਨਣ, ਰੇਲਾਂ ਦੀ ਥਾਂ ਗੱਡਿਆਂ ਦੀ ਸਵਾਰੀ ਕਰਨ, ਅੰਗਰੇਜੀ ਅਦਾਲਤਾਂ ਦੀ ਥਾਂ ਪਚਾਇਤੀ ਫੈਸਲੇ ਅਤੇ ਅੰਗਰੇਜ਼ ਦੀ ਨੌਕਰੀ ਨਾ ਕਰਨ ਦਾ ਪ੍ਰਚਾਰ ਕੀਤਾ। ਅੰਗਰੇਜੀ ਡਾਕ ਦਾ ਬਾਈਕਾਟ ਕਰਕੇ ਆਪਣਾ ਡਾਕ ਪ੍ਰਬੰਧ ਚਲਾਇਆ। ਉਹਨਾਂ ਵਿਦੇਸ਼ੀ ਚੀਜਾਂ ਦੀ ਵਰਤੋਂ ਤੇ ਰੋਕ ਲਗਾਈ ਤਾਂ ਜੋ ਭਾਰਤ ਨੂੰ ਅੰਗਰੇਜ਼ ਤੋਂ ਮੁਕਤੀ ਮਿਲ ਸਕੇ।

ਅੰਗਰੇਜ਼ ਸਤਿਗੁਰੂ ਰਾਮ ਸਿੰਘ ਜੀ ਦੀ ਵਧ ਰਹੀ ਲੋਕ ਪ੍ਰਿਯਤਾ ਨੂੰ ਵੇਖ ਕੇ ਬੌਖਲਾ ਗਿਆ । ਅੰਗਰੇਜਾਂ ਨੇ ਉਹਨਾਂ ਨੂੰ ਨਜ਼ਰਬੰਦ ਕਰਕੇ ਕੂਕਾ ਅੰਦੋਲਨ ਦੇ ਪ੍ਰਚਾਰ-ਪ੍ਰਸਾਰ ਤੇ ਰੋਕ ਲਗਾ ਦਿੱਤੀ ਪਰ ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਚਾਰ-ਪ੍ਰਸਾਰ ਲਈ ਪੰਜ ਨਵੇਂ ਸੂਬੇ ਥਾਪੇ ਪਰ ਸਰਕਾਰ ਨੇ ਉਹਨਾਂ ਨੂੰ ਵੀ ਨਜ਼ਰਬੰਦ ਕਰ ਦਿੱਤਾ ਫਿਰ ਉਹਨਾਂ 17 ਹੋਰ ਸੂਬੇ ਬਣਾ ਦਿੱਤੇ। ਕੁੱਲ 22 ਸੂਬੇ ਥਾਪੇ ਜੋ ਵੱਖ-ਵੱਖ ਇਲਾਕਿਆਂ ਵਿੱਚ ਲੋਕਾਂ ਨੂੰ ਜਾਗਰੂਕ ਕਰਦੇ ਸਨ। ਇਹਨਾਂ ਸੂਬਿਆਂ ਵਿੱਚ ਜਿਆਦਾਤਰ ਸੂਬੇ ਖਾਲਸਾ ਫੌਜ ਵਿੱਚੋਂ ਹੀ ਸਨ । ਅੰਗਰੇਜ਼ ਨੇ 22 ਸੂਬਿਆਂ ਨੂੰ ਵੀ ਨਜ਼ਰਬੰਦ ਕਰ ਦਿੱਤਾ । ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ ਅਫਸਰ ਨੇ ਪੁੱਛਿਆ ਕਿ ਬਾਬਾ ਅਬ ਜੀ ਕਿਆ ਕਰੋਗੇਂ ? ਤਾਂ ਗੁਰੂ ਰਾਮ ਸਿੰਘ ਬਚਨ ਕੀਤਾ "ਮੈਂ ਘਰ-ਘਰ ਰਾਮ ਸਿੰਘ ਪੈਦਾ ਕਰ ਦਿਆਂਗਾ।"

ਸਤਿਗੁਰੂ ਰਾਮ ਸਿੰਘ ਜੀ ਨੇ ਇਸ ਵਿਚਾਰਧਾਰਾ ਨੂੰ ਦੂਰ ਦੇਸ਼ਾਂ ਵਿਦੇ ਸ਼ਾਂ ਤੱਕ ਫੈਲਾਅ ਦਿੱਤਾ । ਉਹਨਾਂ ਭਾਰਤ ਨੂੰ ਅੰਗਰੇਜਾਂ ਤੋਂ ਮੁਕਤੀ ਲਈ ਕਸ਼ਮੀਰ ਦੇ ਰਾਜਾ ਗੁਲਾਬ ਸਿੰਘ , ਨੇਪਾਲ ਦੇ ਰਾਜਾ ਜੰਗ ਬਹਾਦਰ ਤੋਂ ਇਲਾਵਾ ਅਫਗਾਨਿਸਤਾਨ ਅਤੇ ਰੂਸ ਨਾਲ ਵੀ ਸੰਬੰਧ ਸਥਾਪਿਤ ਕਰ ਲਏ। ਅੰਗਰੇਜ਼ ਸਰਕਾਰ ਇਸ ਗੱਲ ਤੋਂ ਹੈਰਾਨ ਸੀ ਕਿ ਇੱਕ ਪੇਂਡੂ ਤਰਖਾਣ ਦੀ ਪ੍ਰਸਿੱਧੀ ਕਿੱਥੋਂ ਤੱਕ ਪਹੁੰਚ ਗਈ ਹੈ ਕਿਵੇਂ 6 ਸਾਲ ਵਿੱਚ ਇਸ ਸਧਾਰਨ ਤਰਖਾਣ ਨੇ ਅੰਗਰੇਜ਼ ਵਿਰੁੱਧ ਮਜ਼ਬੂਤ ਅੰਦੋਲਨ ਤਿਆਰ ਕਰ ਲਿਆ ਹੈ ?

ਗਊ ਤੇ ਬਲਦ ਉਸ ਸਮੇਂ ਕਿਸਾਨੀ ਅਤੇ ਮਨੁੱਖੀ ਵਿਕਾਸ ਦਾ ਧੁਰਾ ਸਨ। ਅੰਗਰੇਜ਼ ਨੇ ਆਪਣੇ ਵਪਾਰ ਨੂੰ ਹੋਰ ਬੜਾਵਾ ਦੇਣ ਪੰਜਾਬ ਵਿੱਚ ਬੁੱਚੜਖਾਨੇ ਖੁੱਲ੍ਹਵਾ ਦਿੱਤੇ ਤੇ ਗਊ ਮਾਸ ਗਲੀਆਂ ਵਿੱਚ ਵਿਕਣ ਲੱਗ ਪਿਆ ਜਿਸ ਨਾਲ ਲੋਕਾਂ ਦੇ ਮਨਾਂ ਤੇ ਬਹੁਤ ਬੁਰਾ ਪ੍ਰਭਾਵ ਪਿਆ । ਇੱਕ ਬੁੱਚੜਖਾਨਾ ਅੰਮ੍ਰਿਤਸਰ ਹਰਿਮੰਦਰ ਸਾਹਿਬ ਕੋਲ ਵੀ ਖੁੱਲਵਾ ਦਿੱਤਾ ਜਿੱਥੇ ਗਊਆਂ ਵੱਢੀਆਂ ਜਾਣ ਲੱਗੀਆ। ਇਸ ਅੰਨ੍ਹੇ ਪਾਪ ਵਿਰੁੱਧ ਕੋਈ ਵੀ ਨਾ ਬੋਲਦਾ ਜੇ ਕੋਈ ਇਸ ਪਾਪ ਵਿਰੁੱਧ ਆਵਾਜ਼ ਕੱਢਦਾ ਤਾਂ ਅੰਗਰੇਜ਼ ਵੱਲੋਂ ਸਖਤੀ ਨਾਲ ਦਬਾ ਦਿੱਤਾ ਜਾਂਦਾ ਤੇ ਅਖੀਰ ਨਾਮਧਾਰੀਆਂ ਨੇ ਬੁੱਚੜਖਾਨਿਆਂ ਉੱਤੇ ਧਾਵੇ ਬੋਲ ਦਿੱਤੇ ਤੇ ਅੰਗਰੇਜ਼ ਨੇ ਇਹਨਾਂ ਸੂਰਵੀਰਾਂ ਨੂੰ 5 ਜੁਲਾਈ 1871 ਈ. ਨੂੰ ਰਾਏਕੋਟ ਵਿੱਖੇ, 15 ਸਤੰਬਰ 1871 ਈ. ਨੂੰ ਅੰਮ੍ਰਿਤਸਰ ਵਿਖੇ, 26 ਨਵੰਬਰ 1871 ਨੂੰ ਲੁਧਿਆਣਾ ਵਿਖੇ ਫਾਸੀਆਂ ਤੇ ਲਟਕਾ ਦਿੱਤਾ । 17-18 ਜਨਵਰੀ 1872 ਈਸਵੀ ਨੂੰ ਮਲੇਰਕੋਟਲੇ ਦੇ ਰੱਕੜ ਵਿੱਚ ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾ ਦਿੱਤਾ।

ਕੂਕਾ ਅੰਦੋਲਨ ਵਿੱਰੁਧ ਸਖਤ ਕਦਮ ਚੁੱਕਦਿਆਂ ਅੰਗਰੇਜ਼ ਨੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਮੁੱਖ ਸੂਬਿਆਂ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਕਾਲੇਪਾਣੀਆਂ ਤੋਂ ਗੁਰੂ ਰਾਮ ਸਿੰਘ ਜੀ ਦੁਆਰਾ ਅਤੇ ਭੈਣੀ ਸਾਹਿਬ ਦੀ ਧਰਤੀ ਤੋਂ ਗੁਰੂ ਹਰੀ ਸਿੰਘ ਜੀ ਦੁਆਰਾ ਆਜਾਦੀ ਦੀ ਜੰਗ ਫਿਰ ਵੀ ਉਵੇਂ ਹੀ ਜਾਰੀ ਰਹੀ।

ਇਹ ਹੈਰਾਨ ਕਰਨ ਵਾਲਾ ਅਧਿਆਏ ਹੈ ਕਿ ਇੱਕ ਸਧਾਰਨ ਤਰਖਾਣ ਪਰਿਵਾਰ ਵਿੱਚੋਂ ਉੱਠਕੇ, ਗੁਰੂ ਗੋਬਿੰਦ ਸਿੰਘ ਜੀ ਦੀ ਮਰਯਾਦਾ ਦਾ ਡੰਕਾ ਵਜਾ ਕੇ, ਬਿਨ੍ਹਾਂ ਹਥਿਆਰਾਂ ਤੋਂ ਗੁਰੂ ਰਾਮ ਸਿੰਘ ਨੇ ਉਸ ਅੰਗਰੇਜ਼ ਸਲਤਨਤ ਨੂੰ ਕੰਬਣੀ ਛੇੜ ਦਿੱਤੀ ਜਿਸਦੇ ਰਾਜ ਵਿੱਚ ਕਦੀ ਸੂਰਜ ਨਹੀਂ ਸੀ ਛਿਪਦਾ। ਗੁਰੂ ਰਾਮ ਸਿੰਘ ਨੇ ਸਤੰਤਰਤਾ ਸੰਗਰਾਮ ਦਾ ਅਜਿਹਾ ਬਿਗਲ ਵਜਾਇਆ ਜਿਸ ਤਹਿਤ ਦੇਸ਼ ਦੀ ਅਜਾਦੀ ਲਈ ਅਨੇਕਾਂ ਸ਼ਹੀਦੀਆਂ ਹੋਈਆਂ, ਖੂਨ ਡੁੱਲਿਆ ਤੇ ਇਸ ਲਹਿਰ ਦੇ ਪ੍ਰਭਾਵ ਚੋਂ ਆਜਾਦੀ ਲਈ ਹੋਰ ਸੁਤੰਤਰਤਾ ਸੰਗਰਾਮ ਦੀਆਂ ਲਹਿਰਾਂ ਨੇ ਜਨਮ ਲਿਆ ਅਤੇ ਭਾਰਤ 15 ਅਗਸਤ 1947 ਨੂੰ ਆਜਾਦ ਹੋਇਆ । ਇਸ ਮਹਾਨ ਆਜਾਦੀ ਘੁਲਾਟੀਏ ਗੁਰੂ ਰਾਮ ਸਿੰਘ ਸੰਬੰਧੀ ਗੁਰਦੁਆਰਾ ਗੱਜ਼ਟ ਦੀ ਜੂਨ 1972 ਈਸਵੀ ਦੀ ਲਿਖਤ ਵਿੱਚ ਲਿਖਿਆ ਹੈ ਕਿ "ਭਾਰਤ ਦੀ ਆਜਾਦੀ ਦੇ ਸੰਗਰਾਮ ਦੀ ਸਾਰੇ ਸੰਸਾਰ ਵਿੱਚ ਸਰਕਾਰੀ ਪੱਧਰ ਤੇ ਜੇ ਪਬਲੀਸਿਟੀ ਕੀਤੀ ਜਾਵੇ, ਉਸ ਵਿੱਚ ਇਹ ਠੋਕ ਵਜਾ ਕੇ ਦੱਸਿਆ ਜਾਵੇ ਕਿ ਦੇਸ਼ ਦੀ ਆਜਾਦੀ ਦੀ ਬੁਨਿਆਦ ਰੱਖਣ ਵਾਲੇ ਬਾਬਾ ਰਾਮ ਸਿੰਘ ਜੀ ਸਨ ਜਿਨ੍ਹਾਂ ਕਾਂਗਰਸ ਦੇ ਜਨਮ ਤੋਂ ਵੀ ਬਹੁਤ ਪਹਿਲਾਂ ਜਾਬਰ ਅੰਗਰੇਜ਼ ਸਰਕਾਰ ਨਾਲ ਲੋਹਾ ਲਿਆ। ਸ਼ਾਂਤਮਈ ਦੀ ਸ਼ਾਨਦਾਨ ਜੰਗ ਲੜੀ। ਅੰਗਰੇਜ਼ ਵਿਰੁੱਧ ਨਾ-ਮਿਲਵਰਤਨ ਦੀ ਲਹਿਰ ਚਲਾਈ। ਸਰਕਾਰੀ ਡਾਕਖਾਨਿਆਂ ਦਾ, ਕਾਰਖਾਨਿਆਂ ਦਾ, ਰੇਲਾਂ ਦਾ ਅਤੇ ਹੋਰ ਸਰਕਾਰੀ ਦਫਤਰਾਂ ਦਾ ਬਾਈਕਾਟ ਕੀਤਾ । ਸੁਦੇਸ਼ੀ ਦੇ ਲਹਿਰ ਦੇ ਬਾਨੀ ਵੀ ਬਾਬਾ ਰਾਮ ਸਿੰਘ ਜੀ ਹੀ ਸਨ ਅਤੇ ਜੋ ਜਲਾਵਤਨ ਕੀਤੇ ਗਏ ਪਹਿਲੇ ਸਿਆਸੀ ਆਗੂ ਸਨ। ਜੇ ਸਾਡੇ ਦੇਸ਼ ਵਿੱਚ ਤੰਗ ਨਜ਼ਰੀਆ ਨਾ ਹੁੰਦਾ ਤਾਂ ਅੱਜ ਆਪ ਫਾਦਰ ਆਫ ਦੀ ਨੇਸ਼ਨ ਕਰਕੇ ਪੂਜੇ ਜਾਂਦੇ ।"

– ਮਹਿਰਾਜ ਬਸਤੀ ਰਾਮਪੁਰਾ ਫੂਲ

– ਸੁਵਰਨ ਸਿੰਘ ਵਿਰਕ

# ਕੌਮੀ ਮੁਕਤੀ ਦਾ ਸੂਤਰਪਾਤ ਕਰਨ ਵਾਲੇ ਸਤਿਗੁਰੂ ਰਾਮ ਸਿੰਘ

ਸਤਿਗੁਰੂ ਰਾਮ ਸਿੰਘ ਜੀ ਜਿਹੜੇ ਸਿੱਖਾਂ ਦੇ ਨਾਮਧਾਰੀ ਪੰਥ ਦੇ ਸੰਸਥਾਪਕ ਹਨ, ਉਹ ਪੰਜਾਬ ਦੇ ਮੋਢੀ ਸੁਤੰਤਰਤਾ ਸੰਗਰਾਮੀ ਵੀ ਗਿਣੇ ਜਾਂਦੇ ਹਨ। ਉਹਨਾਂ ਦਾ ਆਗਮਨ 3 ਫਰਵਰੀ 1816 ਨੂੰ ਲੁਧਿਆਣਾ ਜ਼ਿਲ੍ਹਾ ਦੇ ਭੈਣੀ-ਰਾਈਆਂ ਨਾਂਅ ਦੇ ਇੱਕ ਸੁੱਤ ਉਨੀਂਦੇ ਪਿੰਡ ਵਿਚ, ਪਿਤਾ ਬਾਬਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਕਿਰਤੀ, ਦਸਤਕਾਰ ਪਰਵਾਰ ਵਿੱਚ ਹੋਇਆ। ਦਰਅਸਲ ਰਾਇ ਗੋਤ ਦੇ ਕਿਸਾਨਾਂ ਦੇ ਪਿੰਡ ਰਾਈਆਂ ਵਿੱਚੋਂ, ਕੁਝ ਕਿਸਾਨ ਪਰਵਾਰ ਭੈਣੀ ਵਿੱਚ ਆ ਵੱਸੇ। ਇਸ ਪਿੰਡ ਭੈਣੀ ਵਿੱਚ ਹੀ ਬਾਬਾ ਜੱਸਾ ਸਿੰਘ, ਸਤਿਗੁਰੂ ਜੀ ਦੀ ਦੋ ਕੁ ਸਾਲ ਦੀ ਉਮਰ ਵਿੱਚ ਆ ਗਿਆ ਸੀ। ਇਹ ਪਿੰਡ ਜਦੋਂ ਸਤਿਗੁਰੂ ਜੀ ਦੀ ਕਰਮ ਭੂਮੀ ਹੋਣ ਕਾਰਨ ਵਖਿਆਤ ਹੋ ਗਿਆ ਤਾਂ ਇਸ ਨੂੰ ਸ੍ਰੀ ਭੈਣੀ ਸਾਹਿਬ ਕਿਹਾ ਜਾਣ ਲੱਗਾ।ਆਪ ਨੂੰ ਬਚਪਨ ਵਿੱਚ ਮਾਤਾ ਤੋਂ ਗੁਰਮੁਖੀ ਅੱਖਰਾਂ ਅਤੇ ਗੁਰਬਾਣੀ ਦੀਆਂ ਪੋਥੀਆਂ ਦਾ ਗਿਆਨ ਮਿਲਿਆ। ਛੋਟੀ ਉਮਰ ਵਿੱਚ ਆਪ ਗੁਰੂ ਗ੍ਰੰਥ ਸਾਹਿਬ ਪੜ੍ਹਨ ਲੱਗ ਪਏ। ਬਚਪਨ ਵਿੱਚ ਪਸ਼ੂ ਚਰਾਏ ਅਤੇ ਜੁਆਨੀ ਵਿੱਚ ਪਿਤਾ ਨਾਲ ਲੋਹਾਰੇ ਤਰਖਾਣੇ ਕੰਮ ਵਿੱਚ ਹੱਥ ਵਟਾਇਆ। ਭਰ ਜੁਆਨੀ ਵਿੱਚ 8-9 ਸਾਲ ਮਹਾਰਾਜਾ ਰਣਜੀਤ ਸਿੰਘ ਅਤੇ ਲਾਹੌਰ ਦਰਬਾਰ ਦੀ ਸੈਨਾ ਵਿੱਚ ਬਿਤਾਏ। ਸੰਨ 1841 ਈ. ਵਿੱਚ ਆਪ ਵਾਲੀ ਸੈਨਿਕ ਟੁਕੜੀ, ਅਟਕ ਜ਼ਿਲ੍ਹੇ ਵਿੱਚ ਹਜਰੋਂ ਸਾਹਿਬ ਵਿਖੇ ਗਈ, ਜਿੱਥੇ ਆਪ ਦਾ ਮੇਲ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਮਰਿਆਦਾ ਦੀ ਸੰਭਾਲ ਕਰਨ ਵਾਲੇ, 'ਸੰਤ ਅਵਤਾਰ', ਗੁਰੂ ਬਾਲਕ ਸਿੰਘ ਜੀ ਨਾਲ ਹੋਇਆ।

ਗੁਰੂ ਬਾਲਕ ਸਿੰਘ ਜੀ ਲਾਹੌਰ ਦਰਬਾਰ ਦੀ ਅੰਦਰੂਨੀ ਸਥਿਤੀ ਅਤੇ ਹਿੰਦੁਸਤਾਨ ਵਿੱਚ ਵਧ ਰਹੇ ਈਸਟ ਇੰਡੀਆ ਕੰਪਨੀ ਦੇ ਵਪਾਰਕ, ਸੈਨਿਕ ਅਤੇ ਸਿਆਸੀ ਮਿਸ਼ਨ ਤੋਂ ਚਿੰਤਾਤੁਰ ਸਨ। ਉਹ ਸਮਝਦੇ ਸਨ ਕਿ ਆਮ ਸਿੱਖਾਂ ਦੀਆਂ ਭਾਰੀ ਕੁਰਬਾਨੀਆਂ ਨਾਲ ਕਾਇਮ ਹੋਇਆ, ਪੰਜਾਬੀਆਂ ਦਾ ਸਾਂਝਾ ਰਾਜ, ਸਿੱਖ ਸਾਮੰਤ ਸ਼ਾਹੀ ਦੇ ਨੈਤਿਕ ਪਤਨ ਕਰਕੇ, ਹੁਣ ਸੁਰੱਖਿਅਤ ਨਹੀਂ। ਇਸ ਲਈ ਉਹਨਾਂ ਨੇ ਯੋਗ ਪਾਤਰ ਜਾਣ ਕੇ ਆਪਣੇ ਵਡੇਰੇ ਮਿਸ਼ਨ ਦੀ ਪੂਰਤੀ ਹਿੱਤ, ਗੁਰੂ ਰਾਮ ਸਿੰਘ ਨੂੰ ਗੁਰਤਾ ਦੀ ਦਾਤ ਸੌਂਪ ਕੇ ਅਲੋਪ ਹੋ ਰਹੀ ਗੁਰਸਿੱਖੀ ਨੂੰ ਬਚਾਉਣ ਅਤੇ ਆਉਣ ਵਾਲੇ, ਵਿਦੇਸ਼ੀ ਰਾਜ ਵਿਰੁੱਧ, ਜਨ ਲਾਮਬੰਦੀ ਦਾ ਦੋਹਰਾ ਕਾਰਜ ਵੀ ਆਪ ਦੇ ਜ਼ਿੰਮੇ ਲਾ ਦਿੱਤਾ। ਗੁਰੂ ਬਾਲਕ ਸਿੰਘ ਜੀ ਦਾ ਖਦਸ਼ਾ ਸਹੀ ਸਿੱਧ ਹੋਇਆ ਅਤੇ 29 ਮਾਰਚ 1849 ਈ. ਨੂੰ ਪੰਜਾਬ ਕੰਪਨੀ ਸਰਕਾਰ ਦੇ ਅਧੀਨ ਹੋ ਗਿਆ।

ਸੈਨਿਕ ਜੀਵਨ ਦਾ ਗੁਰੂ ਰਾਮ ਸਿੰਘ ਜੀ ਦਾ ਲਾਹੌਰ ਵਿਖੇ ਟਿਕਣ ਦਾ ਸਮਾਂ ਬੜਾ ਹੋਣੀਆਂ ਭਰਪੂਰ ਸੀ। ਇਸ ਦੌਰਾਨ ਪੰਜਾਬ ਦੇ ਵੱਖ-ਵੱਖ ਖਿੱਤਿਆਂ ਤੋਂ ਆਏ ਸੈਨਿਕਾਂ ਨਾਲ ਆਪ ਦਾ ਮੇਲ ਜੋਲ ਹੁੰਦਾ ਰਹਿੰਦਾ। ਦੇਸ਼ ਦੀ ਸਮੁੱਚੀ ਤਸਵੀਰ ਨੂੰ ਸਮਝਣ ਲਈ ਆਪ ਲਈ ਇਹ ਬੜਾ ਕੀਮਤੀ ਸਮਾਂ ਸੀ। ਸਿੱਖ ਸਰਦਾਰਾਂ ਦੀ ਨੈਤਿਕ ਗਿਰਾਵਟ ਦਾ ਕਾਰਨ, ਆਪ ਨੂੰ, ਗੁਰੂਆਂ ਦੀ ਸਿੱਖੀ ਤੋਂ ਦੂਰ ਜਾਣਾ ਅਤੇ ਗੁਰਬਾਣੀ ਆਸ਼ੇ ਅਨੁਸਾਰ ਜੀਵਨ ਨਾ ਬਿਤਾਉਣਾ ਮਾਲੂਮ ਹੋਇਆ। ਇਸ ਲਈ ਉਹ ਫੌਜੀ ਜੀਵਨ ਵਿੱਚ ਆਪਣੇ ਵਰਗੇ ਹੋਰ ਜਗਿਆਸੂਆਂ ਨੂੰ ਇਕੱਠੇ ਕਰਕੇ, ਨਾਮ-ਬਾਣੀ ਜਪਣ ਅਤੇ ਲੋੜਵੰਦਾਂ ਲਈ ਲੰਗਰ ਵਰਤਾਉਣ ਜਿਹੇ ਕਾਰਜਾਂ ਵਿੱਚ ਜੁਟੇ ਰਹਿੰਦੇ।

ਸਿੱਖ ਸੈਨਾ ਟੁੱਟਣ ਤੋਂ ਬਾਅਦ ਹਜ਼ਾਰਾਂ ਪੰਜਾਬੀ ਸੈਨਿਕਾਂ ਜਿਉਂ ਆਪ ਵੀ ਆਪਣੇ ਪਿੰਡ ਪਰਤ ਆਏ। ਇਸ ਸਮੇਂ ਫਿਰੋਜ਼ਪੁਰ ਅੰਗਰੇਜ਼ਾਂ ਦੀ ਛਾਉਣੀ ਪੈ ਰਹੀ ਸੀ, ਉੱਥੇ ਇਮਾਰਤਸਾਜ਼ੀ ਦਾ ਠੇਕੇਦਾਰ ਹਰੀ ਸਿੰਘ ਆਪ ਦਾ ਮਾਮਾ ਸੀ, ਉਸ ਪਾਸ ਤਿੰਨ-ਚਾਰ ਸਾਲ ਰਾਜਗੀਰੀ ਕਰਦਿਆਂ ਬਿਤਾਏ। ਪਹਿਲਾਂ ਚਾਰ ਸਾਲ ਭੈਣੀ ਰਾਈਆਂ ਵਿਖੇ ਬਟਾਈ ਤੇ ਜ਼ਮੀਨ ਲੈ ਕੇ ਖੇਤੀ ਵੀ ਕੀਤੀ। ਦੇਵਨੇਤ ਮਾਮਾ ਹਰੀ ਸਿੰਘ ਅਤੇ ਉਸ ਦਾ ਇਕਲੌਤਾ ਪੁੱਤਰ ਦੋਵੇਂ ਅੱਗੇ-ਪਿੱਛੇ ਚਲਾਣਾ ਕਰ ਗਏ। ਲੁਧਿਆਣੇ ਰਹਿੰਦੀ ਮਾਮੀ ਰਾਮੀ ਬੜੀ ਸੂਝਵਾਨ ਔਰਤ ਸੀ। ਉਸ ਨੇ ਕਿਹਾ ਕਿ ਪੈਸਾ ਤੁਹਾਡਾ ਮਾਮਾ ਕਾਫੀ ਛੱਡ ਗਿਆ ਹੈ, ਇਸ ਲਈ ਕੋਈ ਕਾਰੋਬਾਰ ਕਰ ਲਉ। ਕੰਮ ਦੀ ਦੇਖਭਾਲ ਤੁਹਾਡੀ ਅਤੇ ਮੁਨਾਫਾ ਅੱਧੋ-ਅੱਧ। ਭੈਣੀ ਸਾਹਿਬ ਵਿੱਚ ਲੋਹੇ, ਕੱਪੜੇ, ਕਿਸਾਨੀ ਕਾਰ-ਵਿਹਾਰ ਅਤੇ ਰੋਜ਼ਾਨਾ ਜੀਵਨ ਵਿੱਚ ਲੋੜੀਂਦੀਆਂ ਵਸਤਾਂ ਦੀ ਇੱਕ ਵੱਡੀ ਦੁਕਾਨ ਪਾ ਲਈ। ਕੰਮ ਚੰਗਾ ਚੱਲ ਪਿਆ। ਆਪ ਮੁਨਾਫਾ ਘੱਟ ਲੈਂਦੇ, ਇਸ ਲਈ ਆਲੇ-ਦੁਆਲੇ ਦੇ ਪਿੰਡਾਂ ਦੇ ਲੋਕ ਵੀ ਆਪਣੀਆਂ ਲੋੜੀਂਦੀਆਂ ਸ਼ੈਆਂ ਲਈ ਇੱਥੇ ਆਉਂਦੇ।

ਅੰਗਰੇਜ਼ਾਂ ਦੇ ਪੰਜਾਬ ਵਿੱਚ ਪੈਰ ਪਸਾਰਨ ਬਾਅਦ ਕਿਸਾਨਾਂ ਤੋਂ ਮਾਮਲਾ ਜੋ ਪਹਿਲਾਂ ਜਿਨਸ ਦੇ ਇੱਕ ਭਾਗ ਦੇ ਰੂਪ ਵਿਚ ਹੁੰਦਾ ਸੀ, ਹੁਣ ਨਕਦ ਵਸੂਲਿਆ ਜਾਣ ਲੱਗਾ। ਫਸਲ ਮਾੜੀ ਹੋਵੇ ਜਾਂ ਮਰ ਜਾਏ ਤਾਂ ਵੀ ਨਕਦ ਮਾਮਲਾ ਦੇਣਾ ਮਜਬੂਰੀ ਬਣ ਗਿਆ। ਕਿਸਾਨ ਨੂੰ ਹੁਣ ਸ਼ਾਹੂਕਾਰਾਂ ਤੋਂ ਕਰਜ਼ਾ ਲੈਣਾ ਪੈਂਦਾ ਸੀ। ਇਉਂ ਸ਼ਾਹੂਕਾਰਾਂ ਦੀ ਇੱਕ ਜਮਾਤ ਵੀ ਹੋਂਦ ਵਿੱਚ ਆਈ, ਜਿਸ ਪਾਸ ਹੌਲੇ-ਹੌਲੇ ਕਿਸਾਨਾਂ ਦੀਆਂ ਜ਼ਮੀਨਾਂ ਵੀ ਜਾਣ ਲੱਗ ਪਈਆਂ। ਵਲਾਇਤ ਦੀਆਂ ਮਿੱਲਾਂ ਦਾ ਤਿਆਰ ਮਾਲ, ਸਾਡੀਆਂ ਮੰਡੀਆਂ ਵਿੱਚ ਆਉਣ ਨਾਲ ਅਤੇ ਵਪਾਰ ਦੀਆਂ ਅਸਾਂਵੀਆਂ ਸ਼ਰਤਾਂ ਕਾਰਨ, ਦੇਸੀ ਉਦਯੋਗ ਧੰਦੇ ਚੌਪਟ ਹੋਣ ਲੱਗੇ। ਦਸਤਕਾਰੀਆਂ ਤਬਾਹ ਹੋ ਗਈਆਂ। ਪੰਜਾਬ ਦੇ ਲੋਕ ਜਾਂ ਵਾਹੀ ਕਰਦੇ ਸਨ ਜਾਂ ਤਲਵਾਰ ਵਾਹੁੰਦੇ ਸਨ। ਹੁਣ ਸੈਨਿਕ ਵੀ ਵੱਡੀ ਗਿਣਤੀ ਵਿੱਚ ਬੇਕਾਰ ਸਨ ਅਤੇ ਕਿਸਾਨੀ ਦਾ ਵੀ ਮੰਦਾ ਹਾਲ ਸੀ। ਆਪਣੇ ਰਾਜ ਦੀ ਉਮਰ ਪੱਕੀ ਕਰਨ ਲਈ, ਸਰਕਾਰੀ ਮਦਦ ਨਾਲ ਇਸਾਈ ਮਿਸ਼ਨਰੀਆਂ ਦਾ ਪਰਚਾਰ, ਲੋਕਾਂ ਨੂੰ ਹਾਕਮਾਂ ਦਾ ਧਰਮ ਅਪਨਾਉਣ ਲਈ ਪ੍ਰੇਰਿਤ ਕਰ ਰਿਹਾ ਸੀ। ਮੁਗਲ ਬਾਦਸ਼ਾਹ ਬਾਬਰ ਨੇ ਆਪਦੇ ਪੁੱਤਰ, ਹਿਮਾਊਂ ਦੇ ਨਾਂਅ ਵਸੀਅਤ ਵਿੱਚ ਲਿਖਿਆ ਸੀ ਕਿ ਆਪਣੇ ਰਾਜ ਵਿੱਚ ਗਊ ਬਧ ਦੀ ਆਗਿਆ ਕਦੇ ਨਹੀਂ ਦੇਣੀ, ਕਿਉਂਕਿ ਇਸ ਦੇਸ਼ ਦੇ ਲੋਕ ਗਊ ਨੂੰ ਉਸ ਦੇ ਗੁਣਾਂ ਅਤੇ ਖੇਤੀਬਾੜੀ ਵਿੱਚ ਸਹਾਇਕ ਹੋਣ ਕਾਰਨ ਮਾਂ ਦਾ ਰੁਤਬਾ ਦਿੰਦੇ ਸਨ। ਅੰਗਰੇਜ਼ਾਂ ਦੇ ਆਉਣ ਬਾਅਦ ਪੰਜਾਬ ਵਿੱਚ ਥਾਂ-ਥਾਂ ਗਊ ਬਧ ਹੋਣ ਲੱਗਾ। ਅਸੀਂ ਉਪਰ ਵੇਖ ਚੁੱਕੇ ਹਾਂ ਕਿ ਗੁਰੂ ਰਾਮ ਸਿੰਘ ਇੱਕ ਦਸਤਕਾਰ, ਸੈਨਿਕ, ਕਿਸਾਨ, ਛੋਟੇ ਕਾਰੋਬਾਰੀ ਅਤੇ ਧਾਰਮਿਕ ਰੁਚੀਆਂ ਵਾਲਾ ਜੀਵਨ ਬਿਤਾਅ ਰਹੇ ਸਨ, ਇਸ ਲਈ ਅੰਗਰੇਜ਼ੀ ਰਾਜ ਦੇ ਉਪਰਾਲੇ ਸਾਰੇ ਤਬਕਿਆਂ 'ਤੇ ਪੈਣ ਵਾਲੇ ਮਾਰੂ ਪ੍ਰਭਾਵ ਨੂੰ, ਉਹ ਹੋਰ ਕਿਸੇ ਨਾਲੋਂ ਵੀ ਵੱਧ ਮਹਿਸੂਸ ਕਰ ਸਕਦੇ ਸਨ। ਇਹ ਸੀ ਉਹ ਪਿੱਠ ਭੂਮੀ, ਜਿਸ ਵਿੱਚ ਗੁਰੂ ਰਾਮ ਸਿੰਘ ਜੀ ਬਸਤੀਵਾਦ ਵਿਰੁੱਧ ਆਮ ਲੋਕਾਂ ਦੀ ਜੰਗ ਛੇੜਨ ਲਈ, ਨਾਮਧਾਰੀ ਸੰਤ ਖਾਲਸੇ ਦੀ 12 ਅਪਰੈਲ 1857 ਈ. ਨੂੰ ਸ੍ਰੀ ਭੈਣੀ ਸਾਹਿਬ ਵਿੱਚ ਸਿਰਜਣਾ ਦੁਆਰਾ, ਕੌਮੀ ਮੁਕਤੀ ਵਾਸਤੇ ਅੰਦੋਲਨ ਦਾ ਸੂਤਰਪਾਤ ਕਰ ਰਹੇ ਸਨ।

ਸਤਿਗੁਰੂ ਜੀ ਦੀ ਵਿਲੱਖਣਤਾ ਇਸ ਗੱਲ ਵਿੱਚ ਹੈ ਕਿ ਉਹਨਾਂ ਨੇ ਵਿਉਪਾਰਕ ਸਰਮਾਏਦਾਰੀ ਦੀ ਨੁਮਾਇੰਦਗੀ ਕਰਨ ਵਾਲੀ ਕੰਪਨੀ ਸਰਕਾਰ

ਦੇ ਵਰਗ ਚਰਿੱਤਰ ਨੂੰ ਸਮਝਦਿਆਂ, ਲੜਾਈ ਦੇ ਨਵੇਂ ਹਥਿਆਰਾਂ ਦੀ ਸਿਰਜਣਾ ਕੀਤੀ। ਇਸੇ ਲਈ ਐਨਸਾਈਕਲੋਪੀਡੀਆ ਬ੍ਰਿਟੈਨਿਕਾ ਵਿੱਚ ਦਰਜ ਹੈ-''(ਗੁਰੂ) ਰਾਮ ਸਿੰਘ ਸਿੱਖ ਫਿਲਾਸਫਰ ਅਤੇ ਸੁਧਾਰਕ ਜੋ ਅੰਗਰੇਜ਼ੀ ਮਿੱਲਾਂ ਦੇ ਬਣੇ ਮਾਲ ਦੇ ਬਾਈਕਾਟ ਅਤੇ ਉਹਨਾਂ ਦੁਆਰਾ ਕਾਇਮ ਸੰਸਥਾਵਾਂ ਨਾਲ ਮੁਕੰਮਲ ਨਾਮਿਲਵਰਤਨ ਨੂੰ, ਸਿਆਸੀ ਹਥਿਆਰ ਵਜੋਂ ਵਰਤਣ ਵਾਲੇ ਪਹਿਲੇ ਭਾਰਤੀ ਹਨ।'' ਲੁਧਿਆਣਾ ਜ਼ਿਲੇ ਦੇ 1904 ਈ. ਵਿੱਚ ਛਪੇ ਜਿਲ੍ਹਾ ਗੱਜ਼ਟ ਵਿੱਚ ਵੀ ਇਹ ਲਿਖਿਆ ਮਿਲਦਾ ਹੈ ਕਿ ਕਿਸੇ ਵੀ ਕੂਕੇ ਲਈ, ਬਰਤਾਨਵੀ ਰਾਜ ਦੀ ਵਫਾਦਾਰ ਪਰਜਾ ਹੋਣਾ ਅਸੰਭਵ ਹੈ। ਗੁਰੂ ਜੀ ਸਮਝਦੇ ਸਨ ਕਿ ਇਸ ਸਮੇਂ ਵਿਦੇਸ਼ੀ ਹਾਕਮਾ ਦੇ ਹੱਥਾਂ ਵਿੱਚ ਖੇਡਣ ਵਾਲੇ ਸਿੱਖ ਰਜਵਾੜੇ, ਜਗੀਰਦਾਰ ਅਤੇ ਗੁਰਧਾਮਾਂ ਦੇ ਪੁਜਾਰੀ, ਸ਼ਾਹੂਕਾਰ ਆਦਿ ਗੁਰੂ ਦਾ ਖਾਲਸਾ ਨਾ ਰਹਿ ਕੇ ਮਲੇਛ ਖਾਲਸਾ ਬਣ ਚੁੱਕੇ ਹਨ। ਇਸ ਲਈ ਉਹਨਾਂ ਨੇ ਗੁਰੂ ਆਸ਼ੇ ਅਨੁਰੂਪ ਆਚਰਣ ਕਰਨ ਵਾਲੇ ਖਾਲਸੇ ਨੂੰ, ਨਾਮਧਾਰੀ ਸੰਤ ਖਾਲਸਾ ਦੀ ਸੰਗਿਆ ਦਿੱਤੀ। ਇਸ ਸੰਤ ਖਾਲਸਾ ਵਿੱਚ ਕਿਸਾਨ, ਖੇਤ ਮਜ਼ਦੂਰ, ਦਸਤਕਾਰ, ਛੋਟੇ-ਮੋਟੇ ਕਾਰੋਬਾਰੀ ਅਤੇ ਪੂਰਵ ਸੈਨਿਕ ਵੱਡੀ ਗਿਣਤੀ ਵਿੱਚ ਸ਼ਾਮਲ ਹੋ ਗਏ। ਉਹਨਾਂ ਦਾ ਨਿਸ਼ਾਨਾ ਲੁੱਟ ਚੋਂਘ 'ਤੇ ਅਧਾਰਤ ਬਸਤੀਵਾਦੀ ਸ਼ਾਸਨ ਪ੍ਰਣਾਲੀ ਨੂੰ ਖਤਮ ਕਰਕੇ ਸਮਤਾ ਮੂਲਕ, ਸਮਾਜਿਕ, ਆਰਥਿਕ ਢਾਂਚੇ 'ਤੇ ਅਧਾਰਤ, ਗੈਰ ਫਿਰਕੂ ਤੇ ਜਮਹੂਰੀ ਪ੍ਰਬੰਧ ਕਾਇਮ ਕਰਨਾ ਸੀ। ਗੁਰੂ ਜੀ ਨੇ ਉਸ ਸਮੇਂ ਦੀਆਂ ਕੁਰੀਤੀਆਂ ਵਿਰੁੱਧ ਵੀ ਆਵਾਜ਼ ਬੁਲੰਦ ਕੀਤੀ। ਆਪ ਨੇ ਜੰਮਦੀਆਂ ਲੜਕੀਆਂ ਨੂੰ ਮਾਰਨ, ਲੜਕੀਆਂ ਵੇਚਣ, ਵੱਟਾ ਕਰਨ, ਬਾਲ ਵਿਆਹ ਆਦਿ ਦੀ ਸਖਤੀ ਨਾਲ ਮਨਾਹੀ ਕਰਕੇ, ਵਿਧਵਾ ਵਿਆਹ ਦੀ ਖੁੱਲ੍ਹ ਦਿੱਤੀ। ਭਾਰਤ ਸਰਕਾਰ ਨੇ ਤਾਂ 1978 ਈ. ਵਿੱਚ ਕਾਨੂੰਨੀ ਤਰਮੀਮ ਦੁਆਰਾ 18 ਸਾਲ ਤੋਂ ਛੋਟੀ ਲੜਕੀ ਅਤੇ 21 ਸਾਲ ਤੋਂ ਛੋਟੇ ਲੜਕੇ ਦੇ ਵਿਆਹ 'ਤੇ ਪਾਬੰਦੀ ਲਾਈ ਹੈ। ਗੁਰੂ ਰਾਮ ਸਿੰਘ ਜੀ ਨੇ ਇਸ ਤੋਂ ਇੱਕ ਸਦੀ ਪਹਿਲਾਂ, ਰੰਗੂਨ ਤੋਂ ਪੰਜਾਬ ਭੇਜੇ ਹੁਕਮਨਾਮਿਆਂ ਵਿੱਚ 18 ਸਾਲ ਤੋਂ ਘੱਟ ਉਮਰ ਦੀ ਲੜਕੀ ਅਤੇ 20 ਸਾਲ ਤੋਂ ਘੱਟ ਉਮਰ ਵਾਲੇ ਲੜਕੇ ਦਾ ਵਿਆਹ ਨਾ ਕਰਨ ਦੀ ਹਦਾਇਤ ਦਿੱਤੀ ਸੀ। ਉਹਨਾਂ ਨੇ ਲੰਮੇ ਕਰਮ ਕਾਂਡਾਂ ਵਾਲੀਆਂ ਵੈਦਿਕ ਵਿਆਹ ਰੀਤੀਆਂ, ਸਾਹਾ ਲਗਨ ਆਦਿ ਦੇ ਝਮੇਲਿਆਂ ਵਿੱਚੋਂ ਕੱਢ ਕੇ, ਬਿਨਾਂ ਦਾਜ ਦਹੇਜ ਅਤੇ ਪਰਦੇ ਦੇ, ਛੇ ਅੰਤਰਜਾਤੀ ਜੋੜਿਆਂ ਦੇ ਖੋਟੇ (ਮੋਗਾ) ਵਿਖੇ 3 ਜੂਨ 1863 ਈ. ਨੂੰ ਸੂਹੀ ਰਾਗ ਦੀਆਂ ਲਾਵਾਂ ਦੇ ਪਾਠ ਨਾਲ, ਅਨੰਦ ਕਰਕੇ, ਅਨੰਦ ਮਰਿਆਦਾ ਦਾ ਮੁੱਢ ਬੰਨ੍ਹਿਆ ਸੀ। ਮੇਲਿਆਂ ਵਿੱਚ ਸਮੂਹਿਕ ਅਨੰਦ ਕਾਰਜ ਦਾ ਮਕਸਦ, ਵੱਡੇ-ਛੋਟੇ ਦੇ ਭੇਦ ਅਤੇ ਵਿਖਾਵੇ 'ਤੇ ਰੋਕ ਲਾਉਣੀ ਸੀ। ਸ੍ਰਿ. ਕਪੂਰ ਸਿੰਘ ਆਈ. ਸੀ. ਐੱਸ. ਲਿਖਦੇ ਹਨ ਕਿ ਜੇ ਸਮਾਜ ਤੇ ਜਾਤੀ ਦੇ ਭਲੇ ਲਈ ਆਪ ਦੁਆਰਾ ਕੀਤੇ ਹੋਰ ਕਾਰਜਾਂ ਨੂੰ ਛੱਡ ਵੀ ਦੇਈਏ ਤਾਂ ਔਰਤ ਜਾਤੀ 'ਤੇ ਕੀਤੇ ਉਪਕਾਰਾਂ ਸਦਕਾ ਆਪ ਦਾ ਸਥਾਨ ਸੰਸਾਰ ਦੇ ਕੁਝ ਕੁ ਗਿਣੇ-ਚੁਣੇ ਚੋਟੀ ਦੇ ਸੁਧਾਰਕਾਂ ਵਿੱਚ ਸੁਨਿਸ਼ਚਿਤ ਹੁੰਦਾ ਹੈ।

ਖੋਟਿਆਂ ਦੇ ਅਨੰਦ ਕਾਰਜਾਂ ਵਾਲੇ ਮੇਲੇ ਤੋਂ ਬਾਅਦ ਗੁਰੂ ਰਾਮ ਸਿੰਘ ਦੇ ਕਾਰਜਾਂ ਵਿੱਚੋਂ, ਅੰਗਰੇਜ਼ ਸਰਕਾਰ ਨੂੰ ਆਪਣੀ ਸਲਾਮਤੀ ਖਤਰੇ ਵਿੱਚ ਪੈਂਦੀ ਨਜ਼ਰ ਆਈ। ਇਸ ਲਈ ਸਤਿਗੁਰੂ ਜੀ ਨੂੰ ਜੁਲਾਈ 1863 ਈ. ਤੋਂ 1866 ਈ. ਤੱਕ ਸ੍ਰੀ ਭੈਣੀ ਸਾਹਿਬ ਵਿੱਚ ਨਜ਼ਰਬੰਦ ਕਰ ਦਿੱਤਾ। ਆਪ ਨੇ ਆਪਣੀ ਜਗ੍ਹਾ 'ਤੇ ਕੂਕਾ ਪਰਚਾਰ ਪੰਜਾਬ ਭਰ ਵਿੱਚ ਜਾਰੀ ਰੱਖਣ ਲਈ, ਜਵਾਹਰ ਸਿੰਘ, ਕਾਹਨ ਸਿੰਘ, ਸਾਹਿਬ ਸਿੰਘ, ਸੁੱਧ ਸਿੰਘ ਅਤੇ ਲੱਖਾ ਸਿੰਘ ਪੰਜ ਬੂਬੇ ਥਾਪ ਦਿੱਤੇ। ਇਹ ਸੂਬੇ ਪੰਜਾਬ ਦੇ ਵੱਖ-ਵੱਖ ਭਾਗਾਂ ਵਿੱਚ ਘੁੰਮ ਕੇ ਆਪਣੇ ਮਿਸ਼ਨ ਦਾ ਪ੍ਰਚਾਰ ਕਰਦੇ ਸਨ। ਇਹਨਾਂ ਦੇ ਪ੍ਰਚਾਰ ਤੋਂ ਸਰਕਾਰ ਘਬਰਾ ਗਈ। ਇਹਨਾਂ ਨੂੰ ਵੀ ਜੂਹ ਬੰਦ ਕਰ ਦਿੱਤਾ। ਫਿਰ ਗੁਰੂ ਜੀ ਨੇ ਬ੍ਰਹਮਾ ਸਿੰਘ, ਸਮੁੰਦ ਸਿੰਘ, ਨਰਾਇਣ ਸਿੰਘ, ਰਤਨ ਸਿੰਘ, ਸਰਮੁਖ ਸਿੰਘ, ਖਜ਼ਾਨ ਸਿੰਘ, ਜਮੀਅਤ ਸਿੰਘ, ਰਾਜਾ ਸਿੰਘ, ਭਗਵਾਨ ਸਿੰਘ, ਮਲੂਕ ਸਿੰਘ, ਅਰੂੜ ਸਿੰਘ, ਹੁਕਮਾ ਸਿੰਘ, ਖੁਸ਼ਹਾਲ ਸਿੰਘ, ਬੀਬੀ ਹੁਕਮ ਕੌਰ, ਗੋਪਾਲ ਸਿੰਘ, ਪਹਾੜਾ ਸਿੰਘ ਅਤੇ ਜੋਤਾ ਸਿੰਘ, ਸਤਾਰਾਂ ਹੋਰ ਸੂਬੇ ਬਣਾ ਕੇ ਇਹਨਾਂ ਦੇ ਜ਼ਿੰਮੇ ਪੰਜਾਬ ਦੇ ਵੱਖ-ਵੱਖ ਜ਼ਿਲ੍ਹੇ ਲਾ ਦਿੱਤੇ। ਇਹਨਾਂ ਦੀਆਂ ਦੇਸ਼ ਭਗਤੀ ਪੂਰਨ ਕਾਰਵਾਈਆਂ ਵੀ ਸਰਕਾਰ ਨੂੰ ਪਸੰਦ ਨਾ ਆਈਆਂ ਅਤੇ ਇਹਨਾਂ 'ਤੇ ਵੀ ਰੋਕ ਲਾ ਦਿੱਤੀ। ਅੰਬਾਲੇ ਦਾ ਕਮਿਸ਼ਨਰ ਭੈਣੀ ਸਾਹਿਬ ਆ ਕੇ ਕਹਿਣ ਲੱਗਾ-ਬਾਬਾ ਸਾਹਿਬ ਪਹਿਲਾਂ ਅਸੀਂ ਤੁਹਾਡੇ 'ਤੇ ਪਾਬੰਦੀ ਲਾਈ, ਤੁਸੀਂ ਪੰਜ ਸੂਬੇ ਬਣਾਏ। ਅਸੀਂ ਉਹਨਾਂ ਨੂੰ ਵੀ ਕਾਨੂੰਨ ਦੇ ਘੇਰੇ ਵਿੱਚ ਲੈ ਆਏ। ਫਿਰ ਤੁਸਾਂ 17 ਹੋਰ ਸੂਬੇ ਕਾਇਮ ਕਰ ਦਿੱਤੇ।ਹੁਣ ਅਸੀਂ ਉਹ ਵੀ ਰੋਕ ਦਿੱਤੇ ਹਨ, ਹੁਣ ਤੁਸੀਂ ਕੀ ਕਰੋਗੇ? ਸਤਿਗੁਰੂ ਜੀ ਨੇ ਮਸਤਾਨਾ ਅੰਦਾਜ਼ ਵਿੱਚ ਜੁਆਬ ਦਿੱਤਾ- 'ਬਿੱਲਿਆ! ਹੁਣ ਮੈਂ ਘਰ-ਘਰ ਰਾਮ ਸਿੰਘ ਕਰ ਦਿਆਂਗਾ।''

ਪਿੰਡ ਦੀ ਨਾਮਧਾਰੀ ਸੰਗਤ, ਤਪਿਆਂ ਦੇ ਜਥੇਦਾਰ, ਜ਼ਿਲ੍ਹਿਆਂ ਵਿੱਚ ਸੂਬੇ, ਸਭ ਤੋਂ ਉਪਰ ਸ੍ਰੀ ਭੈਣੀ ਸਾਹਿਬ ਵਿੱਚ, ਗੁਰੂ ਰਾਮ ਸਿੰਘ ਦਾ ਕੇਂਦਰੀ ਸਥਾਨ। ਨਾਮਧਾਰੀਆਂ ਦੇ ਆਪਸੀ ਝੇੜੇ ਜਾਂ ਹੋਰ ਲੋਕਾਂ ਨਾਲ, ਕੂਕਾ ਸੂਬੇ ਨਿਬੜਦੇ। ਇਹ ਲੋਕ ਅੰਗਰੇਜ਼ੀ ਕਚਹਿਰੀ ਵਿੱਚ ਨਹੀਂ ਜਾਂਦੇ ਸਨ। ਕੂਕਿਆਂ ਦਾ ਆਪਣਾ ਡਾਕ ਪ੍ਰਬੰਧ ਸੀ, ਜੋ ਸਰਕਾਰੀ ਡਾਕ ਤੋਂ ਤੇਜ਼ ਚੱਲਦਾ ਸੀ। ਇਸ ਤੋਂ ਕੂਕਿਆਂ ਦੀ ਸਮਾਨਅੰਤਰ ਸਰਕਾਰ ਦੀ ਝਲਕ ਮਿਲਦੀ ਸੀ। ਉਹ ਅੰਗਰੇਜ਼ੀ ਮਿੱਲਾਂ ਦੀ ਬਣੀ ਚੀਨੀ ਦੀ ਬਜਾਏ ਘਰ ਦਾ ਗੁੜ ਸ਼ੱਕਰ ਵਰਤਦੇ। ਹੱਥੀਂ ਕੱਤਿਆ ਤੇ ਪਿੰਡ ਦੇ ਜੁਲਾਹੇ ਦੀ ਤਾਣੀ 'ਤੇ ਬੁਣਿਆ ਮੋਟਾ ਖੱਦਰ ਪਹਿਨਦੇ। ਬੱਚਿਆਂ ਨੂੰ ਪੜ੍ਹਾਈ ਆਪਣੀ ਭਾਸ਼ਾ ਤੇ ਗੁਰਮੁਖੀ ਲਿਪੀ ਵਿੱਚ, ਧਰਮਸ਼ਾਲਾ ਦਾ ਗ੍ਰੰਥੀ ਕਰਵਾਉਂਦਾ। ਗ੍ਰੰਥੀ ਸਿੰਘ ਹੀ ਪਿੰਡ ਦਾ ਵੈਦ ਵੀ ਹੁੰਦਾ। ਇਉਂ ਸਵਦੇਸ਼ੀ ਦਾ ਪ੍ਰਚਾਰ ਕਰਨ ਵਿੱਚ ਵੀ ਕੂਕੇ ਮੋਢੀ ਬਣੇ।

ਗੁਰੂ ਰਾਮ ਸਿੰਘ ਜੀ ਦੀਆਂ ਸਿੱਖਿਆਵਾਂ ਵਿੱਚ ਗਊ ਗਰੀਬ ਦੀ ਰੱਖਿਆ 'ਤੇ ਵਿਸ਼ੇਸ਼ ਬਲ ਦਿੱਤਾ ਜਾਂਦਾ ਸੀ। ਗਊ ਬੇਜ਼ੁਬਾਨ ਪ੍ਰਾਣੀ ਜਗਤ ਦਾ ਪ੍ਰਤੀਕ ਸੀ। ਦਸਵੇਂ ਪਾਤਸ਼ਾਹ ਨੇ ਗਰੀਬ ਸਿੱਖ ਦਾ ਮੂੰਹ, ਗੁਰੂ ਦੀ ਗੋਲਕ ਕਹਿ ਕੇ, ਧਨ ਸੰਪਤੀ ਦੀ ਕਾਣੀ ਵੰਡ ਨੂੰ ਨਿੰਦਿਆ ਸੀ। ਗੁਰੂ ਰਾਮ ਸਿੰਘ ਕਿਸਾਨੀ ਦੇ ਦੁੱਖ-ਦਰਦਾਂ ਤੋਂ ਜਾਣੂ ਸਨ, ਇਸ ਲਈ ਉਹਨਾਂ ਵਿਆਜ ਦੀ ਕਮਾਈ 'ਤੇ ਪਲਣ ਵਾਲਿਆਂ ਦਾ ਦਾਖਲਾ, ਆਪਣੀ ਸੰਗਤ ਵਿੱਚ ਵਿਵਰਜਤ ਕੀਤਾ। ਧਨੀ ਕਿਸਾਨਾਂ, ਸਾਹੂਕਾਰਾਂ ਨੂੰ ਰੋਕਿਆ ਕਿ ਗਰੀਬਾਂ ਨੂੰ ਇਕ ਮਣ ਦਾਣੇ ਦੇ ਕੇ ਫਿਰ ਸਵਾ ਮਣ, ਡੇਢ ਮਣ ਲੈਣੇ, ਉਹਨਾਂ ਦਾ ਖੂਨ ਚੂਸਣ ਦੇ ਬਰਾਬਰ ਹੈ। ਉਹ ਅੰਗਰੇਜ਼ੀ ਸ਼ਰਨ ਵਿੱਚ ਗਏ ਪੰਜਾਬ ਦੇ ਰਾਜਿਆਂ-ਮਹਾਰਾਜਿਆਂ ਨੂੰ, ਡੁੱਬਦੇ ਬੇੜੇ ਦੇ ਸੁਆਰ ਦੱਸਦੇ ਸਨ। ਉਹ ਜਾਣਦੇ ਸਨ ਕਿ ਅਗਲਾ ਜੁੱਗ ਲੋਕਾਂ ਦਾ ਹੈ। ਉਹ ਕਿਸੇ ਵੀ ਵਿਹਲੇ, ਨਿਕੰਮੇ ਜਾਂ ਕਿਰਤ ਤੋਂ ਟੁੱਟੇ ਵਿਅਕਤੀ ਨੂੰ ਸਮਾਜ 'ਤੇ ਭਾਰ ਸਮਝਦੇ ਸਨ। ਉਹ ਬਿਗਾਨੇ ਹੱਕ ਨੂੰ ''ਗਊ-ਸੂਰ'' ਦੇ ਤੁਲ ਦੱਸਦੇ ਸਨ। ਕੂਕਿਆਂ ਲਈ ਰਸਤੇ ਵਿੱਚ ਕਿਸੇ ਦਾ ਡਿਗਿਆ ਧਨ ਪਦਾਰਥ ਉਠਾਉਣ ਦੀ ਵੀ ਆਪ ਨੇ ਮਨਾਹੀ ਕੀਤੀ। ਉਹ ਅਣਕਮਾਈ ਮਾਇਆ ਨੂੰ ਪਾਪਾਂ ਦੀ ਕਮਾਈ ਕਹਿੰਦੇ ਸਨ। ਗੁਰੂ ਜੀ ਦੀਆਂ ਸ਼ੁੱਭ ਸਿੱਖਿਆਵਾਂ ਦਾ ਇਹ ਅਸਰ ਹੋਇਆ ਕਿ ਜਮਨਾ ਨਦੀ ਤੋਂ ਅਟਕ ਦਰਿਆ ਦੇ ਵਿਚਲੇ ਖਿੱਤੇ ਵਿੱਚ, ਮਾਤਰ ਦਸਾਂ ਸਾਲਾਂ ਵਿੱਚ ਸੱਤ ਲੱਖ ਕੂਕੇ, ਅੰਗਰੇਜ਼ ਹਕੂਮਤ ਨਾਲ ਆਢਾ ਲੈਣ ਲਈ, ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ, ਸਨੱਧ ਬੱਧ ਹੋ ਗਏ। ਸੰਨ 1867-68 ਤੋਂ ਹੀ ਪੰਜਾਬ ਸਰਕਾਰ ਗੁਰੂ ਰਾਮ ਸਿੰਘ ਨੂੰ ਪੰਜਾਬ ਵਿਚੋਂ ਬਾਹਰ ਕੱਢਣ ਵਾਸਤੇ ਗੋਂਦਾਂ ਗੁੰਦਣ ਲੱਗ ਪਈ।

ਗੁਰੂ ਰਾਮ ਸਿੰਘ ਜੀ ਨੇ ਆਪਣੇ ਅੰਦੋਲਨ ਦੇ ਕੌਮਾਂਤਰੀ ਸੰਬੰਧਾਂ ਦੀ ਰੂਪ-ਰੇਖਾ ਵੀ ਉਲੀਕੀ। ਉਹ ਨੇਪਾਲ, ਅਫਗਾਨਿਸਤਾਨ ਅਤੇ ਮੱਧ ਏਸ਼ੀਆ ਦੇ ਰੂਸ ਸਰਕਾਰ ਦੇ ਇਲਾਕਿਆਂ ਨਾਲ, ਅੰਗਰੇਜ਼ਾਂ ਵਿਰੁੱਧ ਫੌਜੀ ਇਮਦਾਦ ਹਾਸਲ ਕਰਨ ਲਈ, ਵਿਊਹ ਰਚਨਾ ਵਿੱਚ ਰੁੱਝੇ ਸਨ। ਸੂਬਾ ਬਿਸ਼ਨ ਸਿੰਘ ਕਾਬਲ ਵਾਲਾ ਅਤੇ ਸੂਬਾ (ਗੁਰੂ ਹਰੀ ਸਿੰਘ ਨੇ ਬਣਾਇਆ)

ਗੁਰਚਰਨ ਸਿੰਘ ਚੱਕ ਰਾਮਦਾਸ, ਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਦੇ ਉਪਰੋਕਤ ਆਸ਼ੇ ਦੇ ਪੱਤਰ, ਰੂਸੀ ਹਾਕਮਾਂ ਪਾਸ ਲੈ ਕੇ ਗਏ। ਯਾਦ ਰਹੇ ਕਿ ਕੂਕਿਆਂ ਦੀਆਂ ਪੈੜਾਂ 'ਤੇ ਚੱਲਦਿਆਂ ਹੀ ਲਾਹੌਰ ਦਾ ਜਲਾਵਤਨ ਮਹਾਰਾਜਾ ਦਲੀਪ ਸਿੰਘ, ਅੰਗਰੇਜ਼ ਸਰਕਾਰ ਨਾਲ ਮੋਹ ਭੰਗ ਹੋਣ ਬਾਅਦ 1887 ਈ. ਵਿੱਚ ਰੂਸੀਆਂ ਪਾਸ ਸੈਨਿਕ ਮਦਦ ਲਈ ਗਿਆ ਸੀ। ਜਦੋਂ ਦਲੀਪ ਸਿੰਘ ਅੰਗਰੇਜ਼ਾਂ ਦੀ ਇੱਛਾ ਖਿਲਾਫ ਪੰਜਾਬ ਜਾਣਾ ਚਾਹੁੰਦਾ ਸੀ ਤਾਂ ਉਸ ਦੀ ਅਗਵਾਨੀ ਕਰਨ, ਕੁਝ ਕੂਕੇ ਬੰਬਈ ਪੁੱਜ ਗਏ ਸਨ। ਗੁਰੂ ਹਰੀ ਸਿੰਘ ਨੇ ਪੰਜਾਬ ਆਉਣ 'ਤੇ ਜੇ ਉਹ ਸੈਨਿਕ ਕਾਰਵਾਈ ਕਰੇ, ਤਾਂ ਪੰਦਰਾਂ ਹਜ਼ਾਰ ਕੂਕਾ ਸੈਨਿਕ ਦੇਣ ਦਾ ਵਾਅਦਾ ਵੀ ਕੀਤਾ ਸੀ। ਗੁਰੂ ਹਰੀ ਸਿੰਘ, ਗੁਰੂ ਰਾਮ ਸਿੰਘ ਜੀ ਦੇ ਛੋਟੇ ਭਾਈ ਸਨ, ਜੋ ਉਹਨਾਂ ਦੀ ਜਲਾਵਤਨੀ ਬਾਅਦ ਕੂਕਾ ਮੁਖੀ ਬਣੇ ਸਨ।

ਸੂਬਾ ਕਾਹਨ ਸਿੰਘ ਅਤੇ ਸੂਬਾ ਸਾਹਿਬ ਸਿੰਘ ਦੀ ਅਗਵਾਈ ਵਿੱਚ ਇੱਕ ਉਚ ਪੱਧਰੀ ਕੂਕਾ ਵਫਦ 1870 ਈ. ਵਿੱਚ ਨੇਪਾਲ ਪੁੱਜਾ ਸੀ ਜਿਸ ਦਾ ਰਾਣਾ ਜੰਗ ਬਹਾਦਰ ਨੇ ਪੂਰਾ ਮਾਣ-ਸਨਮਾਨ ਕਰਦਿਆਂ, ਆਪਣੇ ਵੱਲੋਂ ਗੁਰੂ ਰਾਮ ਸਿੰਘ ਜੀ ਦੇ ਕਾਰਜ ਨਾਲ ਹਮਦਰਦੀ ਪ੍ਰਗਟਾਈ ਸੀ। ਨੇਪਾਲ ਵਿੱਚ ਉਸ ਸਮੇਂ ਅੰਗਰੇਜ਼ਾਂ ਨੂੰ ਰੜਕਣ ਵਾਲੇ, ਲਾਹੌਰ ਦਰਬਾਰ ਦੇ ਪੂਰਵ ਸੈਨਿਕ ਅਧਿਕਾਰੀ ਅਤੇ 1857 ਦੇ ਪਹਿਲੇ ਸੈਨਿਕ ਵਿਦਰੋਹ ਨਾਲ ਸੰਬੰਧਤ ਬਹੁਤ ਸਾਰੇ ਉੱਘੇ ਲੋਕ ਰਹਿ ਰਹੇ ਸਨ। ਸੰਨ 1868 ਵਿੰਚ ਕਮਾਂਡਰ ਹੀਰਾ ਸਿੰਘ ਲੰਬੂ ਸੰਢੌਰਾ ਦੀ ਅਗਵਾਈ ਵਿੱਚ ਕਸ਼ਮੀਰ ਦੇ ਮਹਾਰਾਜਾ ਰਣਬੀਰ ਸਿੰਘ ਦੀ ਸੈਨਾ ਵਿੱਚ ਇੱਕ ਕੂਕਾ ਰੈਜੀਮੈਂਟ ਵੀ ਖੜ੍ਹੀ ਕੀਤੀ ਗਈ। ਗੁਰੂ ਰਾਮ ਸਿੰਘ ਕੂਕਿਆਂ ਦੀ ਸੈਨਿਕ ਸਿਖਲਾਈ ਦਾ ਕਾਰਜ ਵੀ ਕਿਸੇ ਭਵਿੱਖ ਯੋਜਨਾ ਤਹਿਤ ਉਲੀਕ ਰਹੇ ਸਨ ਤਾਂ ਜੁ ਲੋੜ ਪੈਣ 'ਤੇ ਸੰਘਰਸ਼ ਦੇ ਹਰ ਰੂਪ ਦੀ ਵਰਤੋਂ ਕੀਤੀ ਜਾ ਸਕੇ। ਹੈਦਰਾਬਾਦ, ਗਵਾਲੀਅਰ, ਬਨਾਰਸ, ਲਖਨਊ ਆਦਿ ਕਈ ਦੇਸੀ ਰਿਆਸਤਾਂ ਵਿੱਚ ਵੀ ਗੁਰੂ ਰਾਮ ਸਿੰਘ ਨੇ ਕੂਕਾ ਦੂਤ ਭੇਜੇ ਸਨ। ਵਿਦੇਸ਼ੀ ਤਾਕਤਾਂ ਨਾਲ ਗੁਰੂ ਰਾਮ ਸਿੰਘ ਦੇ ਸੰਬੰਧਾਂ 'ਤੇ ਟਿੱਪਣੀ ਕਰਦਿਆਂ, ਸਰਕਾਰੀ ਦਸਤਾਵੇਜ਼ਾਂ ਵਿੱਚ ਦਰਜ ਹੈ ਕਿ ਹੁਣ ਗੁਰੂ ਰਾਮ ਸਿੰਘ, ਇੱਕ ਧਾਰਮਿਕ ਪੇਸ਼ਵਾ ਦੇ ਘੇਰੇ ਵਿੱਚੋਂ ਬਾਹਰ ਨਿਕਲ ਕੇ, ਕਾਰਜਸ਼ੀਲ ਹੈ ਭਾਵ ਉਹ ਫਰੰਗੀ ਸਰਕਾਰ ਦੇ ਖਾਤਮੇ ਦਾ ਸਿਆਸੀ ਨਿਸ਼ਾਨਾ ਮਿੱਥ ਚੁੱਕੇ ਹਨ।

ਕਾ. ਅਰਜਨ ਸਿੰਘ ਗੜਗੱਜ ਲਿਖਦੇ ਹਨ ਕਿ ਅੰਗਰੇਜ਼ਾਂ ਨੇ ਪੰਜਾਬ ਵਿੱਚ ਆਉਣ ਬਾਅਦ, ਗਊ ਬਧ ਲਈ ਥਾਂ-ਥਾਂ ਬੁੱਚੜਖਾਨੇ ਇਸ ਲਈ ਖੁਲ੍ਹਵਾਏ ਸਨ ਕਿ ਵੱਖ-ਵੱਖ ਮਜ਼ਹਬਾਂ ਵਿੱਚ ਫਿਰਕੂ ਪਾੜਾ ਵਧਾਇਆ ਜਾਏ। ਇਉਂ ਇਹ ਫਿਰਕੂ ਉਕਸਾਹਟ ਦੇ ਅੱਡੇ ਸਨ। ਉਹ ਕੂਕਿਆਂ ਦੇ ਬੁੱਚੜਖਾਨਿਆਂ 'ਤੇ ਹਮਲਿਆਂ ਨੂੰ ਮੁਸਲਿਮ ਭਾਈਚਾਰੇ 'ਤੇ ਹਮਲੇ ਨਾ ਦੱਸ ਕੇ ਫਿਰਕੂ ਉਕਸਾਹਟ ਦੇ ਅੱਡਿਆਂ 'ਤੇ ਹਮਲੇ ਲਿਖਦੇ ਹਨ। ਅੰਮ੍ਰਿਤਸਰ ਦੀ ਨਗਰ ਪਾਲਿਕਾ ਨੇ 1871 ਵਿਚ ਇੱਕ ਮਤਾ ਪਾਸ ਕਰਕੇ, ਅਗਲੇ ਸਾਲ ਤੋਂ ਇੱਥੇ ਬੁੱਚੜਖਾਨਿਆਂ ਨੂੰ ਮਨਜ਼ੂਰੀ ਨਾ ਦੇਣ ਦਾ ਫੈਸਲਾ ਲਿਆ ਸੀ, ਪਰ ਇਹ ਸੁਣਦਿਆਂ ਹੀ ਕਮਿਸ਼ਨਰ ਇੱਥੇ ਪੁੱਜਾ ਅਤੇ ਉਸ ਨੇ ਕਮੇਟੀ ਵਾਲਿਆਂ ਦੀ ਡਾਂਟ ਡਪਟ ਕਰਕੇ, ਉਹ ਮਤਾ ਰੱਦ ਕਰਵਾਇਆ। ਅੰਮ੍ਰਿਤਸਰ, ਰਾਏਕੋਟ, ਮਾਲੇਰਕੋਟਲਾ ਵਿੱਚ ਕੂਕਿਆਂ ਨੇ ਬੁੱਚੜਖਾਨਿਆਂ 'ਤੇ ਹਮਲਾ ਕੀਤਾ। ਫਲਸਰੂਪ ਉਹਨਾਂ ਨੂੰ ਫਾਂਸੀਆਂ 'ਤੇ ਲਟਕਾਇਆ ਗਿਆ, ਮਾਲੇਰਕੋਟਲੇ ਵਿੱਚ 66 ਕੂਕਿਆਂ ਨੂੰ ਤੋਪਾਂ ਨਾਲ ਉਡਾਇਆ ਅਤੇ ਕਈਆਂ ਨੂੰ ਤਾ-ਉਮਰ ਕਾਲੇ ਪਾਣੀ ਭੇਜ ਦਿੱਤਾ। ਮਾਲੇਰਕੋਟਲੇ ਵਿੱਚ ਬਿਨਾਂ ਮੁਕੱਦਮਾ ਚਲਾਏ ਜਿਹਨਾਂ ਵਿੱਚ 28 ਫੱਟੜ ਵੀ ਸਨ, ਇਤਨੇ ਕੂਕਿਆਂ ਨੂੰ, ਤੋਪਾਂ ਨਾਲ ਬਰਬਰਤਾ-ਪੂਰਵਕ ਮਾਰ ਮੁਕਾਉਣ ਦੀ ਘਟਨਾ ਦੀ ਗੂੰਜ, ਕਈ ਮਹਿਨਿਆਂ ਤੱਕ ਬ੍ਰਿਟਿਸ਼ ਸੰਸਦ ਵਿੱਚ ਵੀ ਸੁਣਾਈ ਦਿੰਦੀ ਰਹੀ। ਕੂਕਿਆਂ ਦੀਆਂ ਇਹਨਾਂ ਕਾਰਵਾਈਆਂ ਨੂੰ ਸਰਕਾਰ ਨੇ ਆਪਣੀ ਸੱਤਾ ਦੀ ਸਿੱਧੀ ਨਾਬਰੀ ਆਖਿਆ।

ਮਾਲੇਰਕੋਟਲੇ ਦੀਆਂ ਘਟਨਾਵਾਂ ਨੇ ਸਰਕਾਰ ਨੂੰ ਉਹ ਮੌਕਾ ਦੇ ਦਿੱਤਾ ਜਿਸ ਦੀ ਉਸ ਨੂੰ ਦੇਰ ਤੋਂ ਉਡੀਕ ਸੀ। 18 ਜਨਵਰੀ 1872 ਈ. ਨੂੰ ਗੁਰੂ ਰਾਮ ਸਿੰਘ ਨੂੰ, ਆਪਣੇ ਰਾਜ ਲਈ ਖਤਰਾ ਦੱਸ ਕੇ, 1818 ਦੇ ਬੰਗਾਲ ਰੈਗੂਲੇਸ਼ਨ ਦੀ ਧਾਰਾ ਤਿੰਨ ਤਹਿਤ ਪੰਜਾਬ ਵਿੱਚੋਂ ਬਾਹਰ ਤੋਰ ਦਿੱਤਾ। ਪਹਿਲਾਂ ਉਹ 10 ਸੂਬਿਆਂ, ਸਰਦਾਰ ਮੰਗਲ ਸਿੰਘ ਬਿਸ਼ਨਪੁਰਾ ਤੇ ਸੇਵਕ ਨਾਨੂੰ ਸਿੰਘ ਸਮੇਤ, ਅਲਾਹਾਬਾਦ ਕਿਲ੍ਹੇ ਵਿੱਚ ਨਜ਼ਰਬੰਦ ਕੀਤੇ। ਮਾਰਚ 1872 ਵਿੱਚ ਉਹਨਾਂ ਨੂੰ ਪਹਿਲਾਂ ਕਲਕੱਤੇ ਅਤੇ ਫਿਰ ਸਮੁੰਦਰੀ ਜਹਾਜ਼ ਦੁਆਰਾ, ਬ੍ਰਿਟਿਸ਼ ਬਰਮਾ ਦੀ ਰਾਜਧਾਨੀ ਰੰਗੂਨ ਵਿੱਚ ਭੇਜ ਦਿੱਤਾ। ਉਹਨਾਂ ਨੂੰ ਉਸ ਬੰਗਲੇ ਵਿੱਚ ਕੈਦ ਰੱਖਿਆ ਜਿਸ ਵਿੱਚ ਅੰਤਿਮ ਮੁਗਲ ਬਾਦਸ਼ਾਹ, ਬਹਾਦੁਰ ਸ਼ਾਹ ਜ਼ੱਫਰ ਕਈ ਵਰ੍ਹੇ ਕੈਦ ਰਿਹਾ ਸੀ। ਉਹਨਾਂ ਦੇ ਪ੍ਰਮੁੱਖ ਸਹਿਯੋਗੀਆਂ ਦਸ ਸੂਬਿਆਂ ਨੂੰ ਮੌਲਮੀਨ (ਬਰਮਾ), ਅਦਨ (ਅਰਬ ਦੇਸ਼), ਕਿਲ੍ਹਾ ਚੁਨਾਰ, ਕਿਲ੍ਹਾ ਅਸੀਰਗੜ੍ਹ, ਹਜ਼ਾਰੀ ਬਾਗ ਜੇਲ੍ਹ ਵਿੱਚ ਆਪ ਵਾਲੇ ਕਾਨੂੰਨ ਤਹਿਤ ਹੀ ਕੈਦ ਕਰ ਦਿੱਤਾ ਗਿਆ। ਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਵਿਚਲੇ ਆਪਣੇ ਪਰਵਾਰਕ ਜੀਆਂ ਜਾਂ ਆਪਣੇ ਅਨੁਯਾਈ ਕੂਕਿਆਂ ਨਾਲ ਨਾ ਮੇਲ-ਜੋਲ ਅਤੇ ਨਾ ਹੀ ਪੱਤਰ ਵਿਹਾਰ ਦੀ ਖੁੱਲ੍ਹ ਸੀ, ਫਿਰ ਵੀ 96 ਕੂਕੇ, ਆਪ ਪਾਸ ਸਰਕਾਰ ਤੋਂ ਚੋਰੀ ਪੁੱਜੇ ਅਤੇ ਨਾਮਧਾਰੀ ਸੰਗਤ ਦੇ ਨਾਂਅ ਹੁਕਮਨਾਮੇ ਲੈ ਕੇ ਆਏ। ਇਹ ਹੁਕਮਨਾਮੇ ਆਧੁਨਿਕ ਪੰਜਾਬੀ ਵਾਰਤਕ ਦਾ ਮੁੱਢਲਾ ਰੂਪ ਸਨ। ਇਹਨਾਂ ਦੀ ਧਾਰਮਿਕ, ਸਮਾਜਿਕ, ਰਾਜਨੀਤਕ ਅਤੇ ਸੱਭਿਆਚਾਰਕ ਵੱਥ, ਬਹੁਤ ਮੁੱਲਵਾਨ ਹੈ। ਇਹਨਾਂ ਵਿੱਚ ਆਪ ਦੁਆਰਾ ਲਿਖਿਤ ਜੀਵਨ-ਜਾਚ ਦੇ ਉਹ ਉੱਚੇ-ਸੁੱਚੇ ਅਸੂਲ ਹਨ, ਜਿਹਨਾਂ ਵਿੱਚ ਬਦੀ ਦੇ ਖਿਲਾਫ ਨੇਕੀ ਦੀਆਂ ਤਾਕਤਾਂ ਦਾ ਸਾਥ ਦੇਣ ਦਾ ਖੁੱਲ੍ਹਾ ਸੱਦਾ ਹੈ। ਅੰਗਰੇਜ਼ ਸਰਕਾਰ ਅਤੇ ਉਹਨਾਂ ਦੇ ਹੱਥ ਠੋਕੇ ਰਾਜਿਆਂ ਅਤੇ ਸਿੱਖ ਤਖ਼ਤਾਂ ਦੇ ਪੁਜਾਰੀਆਂ ਦੇ, ਕੂਕੇ ਸਿੱਖਾਂ 'ਤੇ ਕੀਤੇ ਵਾਧਿਆਂ ਦਾ ਜ਼ਿਕਰ ਕਰਦਿਆਂ, ਇਹ ਚਿਤਾਵਨੀ ਵੀ ਹੈ ਕਿ ਜ਼ੋਰ-ਜਬਰ ਕਰਨ ਵਾਲਿਆਂ ਦਾ ਸਮਾਂ ਸੀਮਤ ਹੁੰਦਾ ਹੈ। ਕੋਈ ਪੌਣੇ ਨੌਂ ਸਾਲ ਰੰਗੂਨ ਵਿੱਚ ਰੱਖਣ ਤੋਂ ਬਾਅਦ ਪੰਜਾਬ ਦੇ ਕੂਕਿਆਂ ਨਾਲੋਂ ਆਪ ਦਾ ਸੰਪਰਕ ਤੋੜਨ ਲਈ, ਹੋਰ ਦੂਰ ਮਰਗੋਈ ਟਾਪੂ ਵਿੱਚ, 1880 ਈ. ਦੀ ਆਖਰੀ ਤਿਮਾਹੀ ਵਿੱਚ ਭੇਜ ਦਿੱਤਾ। ਕੂਕੇ ਪਤਾ ਨਹੀਂ ਕਿਸ ਮਿੱਟੀ ਦੇ ਬਣੇ ਸਨ। ਮੀਂਹਾਂ ਸਿੰਘ ਸਰਹਾਲੀ ਤੇ ਨਰਾਇਣ ਸਿੰਘ ਰੋਡੇ, ਰੂਸੀ ਹਾਕਮਾਂ ਦੇ ਪੱਤਰ ਲੈ ਕੇ, ਜੋ ਆਪ ਦੇ ਪੱਤਰਾਂ ਦੇ ਜੁਆਬ ਵਿੱਚ ਸਨ, ਜਨਵਰੀ 1881ਵਿਚ ਉੱਥੇ ਵੀ ਆਪ ਨੂੰ ਜਾ ਮਿਲੇ। ਇੱਥੇ ਆਪ ਕੋਈ ਪੰਜ ਸਾਲ ਅਤਿ ਕਠਿਨ ਹਾਲਾਤ ਵਿੱਚ ਰਹੇ। ਅੰਗਰੇਜ਼ ਸਰਕਾਰ ਦੁਆਰਾ ਆਪ ਦੇ ਅਕਾਲ ਚਲਾਣੇ ਦੀ ਖਬਰ ਨੂੰ ਆਪ ਦੇ ਛੋਟੇ ਭਾਈ ਗੁਰੂ ਹਰੀ ਸਿੰਘ ਨੇ ਰੱਦ ਕਰ ਦਿੱਤਾ, ਕਿਉਂਕਿ ਸਰਕਾਰ ਉਹਨਾਂ ਨੂੰ ਆਪ ਦੇ ਨਿਤਨੇਮ ਦੀਆਂ ਪੋਥੀਆਂ, ਗੜਵਾ, ਪਊਏ, ਮਾਲਾ ਆਦਿ ਨਹੀਂ ਵਿਖਾ ਸਕੀ। ਜਿਹੜੇ ਬਸਤਰ ਭੇਜੇ ਸਨ, ਉਹ ਗੁਰੂ ਹਰੀ ਸਿੰਘ ਦੇ ਵੀ ਮੇਚ ਨਹੀਂ ਸਨ, ਜਦੋਂ ਕਿ ਗੁਰੂ ਰਾਮ ਸਿੰਘ ਉਹਨਾਂ ਤੋਂ ਜ਼ਿਆਦਾ ਲੰਬੇ ਕੱਦ ਦੇ ਸਨ। ਕੂਕੇ ਕਈ ਪੀੜ੍ਹੀਆਂ ਤੋਂ ਆਪ ਦੇ ਪੰਜਾਬ ਮੁੜਨ ਦੀ ਆਸ ਵਿੱਚ ਹਨ। ਦਰਅਸਲ ਗੁਰੂ ਰਾਮ ਸਿੰਘ ਜੀ ਹੁਣ ਇੱਕ ਵਿਚਾਰ ਦਾ ਨਾਂਅ ਹਨ ਜਿਸ ਦੁਆਰਾ ਦੁਨੀਆ ਦੀ ਕੋਈ ਕੌਮ, ਕੋਈ ਬਸ਼ਰ, ਦੂਜੀ ਕੌਮ ਜਾਂ ਦੂਜੇ ਬਸਰ ਦੇ ਅਧੀਨ ਨਾ ਰਹੇ। ਆਪਣੀ ਰੋਟੀ-ਰੋਜ਼ੀ ਦੇ ਵਸੀਲਿਆਂ ਵਿੱਚ ਵੀ ਸਾਰੇ ਲੋਕ ਸੁਤੰਤਰ ਹੋਣ। ਹਉਮੈ, ਈਰਖਾ, ਬਖੀਲੀ, ਝੂਠ-ਫਰੇਬ, ਛਲ ਕਪਟ, ਚੋਰੀ ਜਾਰੀ ਦੀ ਥਾਂ ਆਪਣੀ ਮਿਲਵਰਤਨ, ਅਮਨ-ਪੂਰਵਕ ਸਹਿ ਹੋਂਦ ਅਤੇ ਸਾਂਝੀਵਾਲਤਾ ਵਾਲਾ ਭਾਈਚਾਰਾ ਬਣੇ।

ਗੁਰੂ ਰਾਮ ਸਿੰਘ ਜੀ ਤੋਂ ਬਾਅਦ ਗੁਰੂ ਹਰੀ ਸਿੰਘ ਜੀ ਦਾ 34 ਸਾਲ ਦਾ ਕਾਰਜਕਾਲ, ਕੂਕਿਆਂ 'ਤੇ ਪਾਬੰਦੀਆਂ ਦਾ ਕਠੋਰ ਸਮਾਂ ਸੀ। ਉਹ ਆਪਣੇ ਧਾਰਮਿਕ ਸਮਾਗਮ ਨਹੀਂ ਕਰ ਸਕਦੇ ਸਨ। ਭੈਣੀ ਸਾਹਿਬ ਅੱਠਾਂ ਪਹਿਰਾਂ ਵਿੱਚ ਸਿਰਫ 5 ਕੂਕੇ ਜਾ ਸਕਦੇ ਸਨ। ਪੰਜ ਜਾਂ ਇਸ ਤੋਂ ਵੱਧ ਕੂਕੇ

ਕਵਿਤਾ

– ਜਗਜੀਤ ਕੌਰ ਭੋਲੀ

# ਸਤਿਗੁਰੂ ਰਾਮ ਸਿੰਘ ਜੀ

ਰਾਮ ਚੰਦ੍ਰ, ਕ੍ਰਿਸ਼ਨ ਅਤੇ ਸ਼ਕਤੀ ਗੋਬਿੰਦ ਜੀ ਦੀ,
ਸਤਿਗੁਰੂ 'ਰਾਮ ਸਿੰਘ', ਤੇਰੇ 'ਚ ਸਮੋਈ ਸੀ।
ਬਾਗ ਮੇਰੇ ਦੇਸ਼ ਦਾ ਇਹ ਕਿਉਂ ਨਾ ਬਾਗ-ਬਾਗ ਹੁੰਦਾ?
ਅੱਠੇ ਪਹਿਰ ਬਾਣੀਆਂ ਦੀ ਫ਼ੈਲੀ ਖੁਸ਼ਬੋਈ ਸੀ।
ਗੋਰਿਆਂ ਤੇ ਬਿੱਲਿਆਂ ਨੂੰ ਸਦਾ ਲਈ ਬਿੱਲੇ ਲਾਇਆ,
ਇੱਕੋ ਹਥਿਆਰ ਉਨੀਂ ਮਾਲਾ ਦਾ ਉਠਾਇਆ ਸੀ।
ਧੰਨ ਧੰਨ ਧੰਨ, ਸਤਿਗੁਰੂ 'ਰਾਮ ਸਿੰਘ' ਹੋਈ,
ਜਾਪੇ ਜਿਉਂ ਹਿਮਾਲਿਆ ਨੂੰ, ਪੈਰਾਂ 'ਚ ਝੁਕਾਇਆ ਸੀ।

ਪਾਪ ਦੀ ਕਮਾਈ ਤਾਈਂ, ਬਿਖ਼ ਅਤੇ ਜ਼ਹਿਰ ਕਿਹਾ,
ਕਿਰਤ ਦੀ ਕਮਾਈ ਦਾ ਤੂੰ ਲਿਆ ਸਦਾ ਪੱਖ ਸੀ।
ਕੂੜੀਆਂ ਕਚਿਹਰੀਆਂ ਦੇ ਕੂੜੇ ਕਾਰਨਾਮਿਆਂ ਤੇ,
ਭਾਰੂ ਹੋਈ ਤੇਰੀਆਂ ਪੰਚਾਇਤਾਂ ਦੀ ਅੱਖ ਸੀ।
ਧੰਨ ਧੰਨ ਤੇਰੀ ਰਾਹਨੁਮਾਈ ਚੀਨੀ ਵਾਲਿਆ ਵੇ,
ਢੱਠਿਆਂ, ਨਿਤਾਣਿਆਂ ਨੂੰ, ਗਲ ਨਾਲ ਲਾ ਲਿਆ।
ਸਿੱਖੀ ਦੀ ਸੰਭਾਲ, ਮਰਿਆਦਾ ਦੀ ਸੰਭਾਲ,
ਤੇ ਸਮਾਜ ਦੇ ਉਠਾਲ ਦਾ ਵੀ ਬੀੜਾ ਸੀ ਉਠਾ ਲਿਆ।

ਕੂਲੇ ਕੂਲੇ ਪਿੰਡਿਆਂ ਨੇ, ਖੱਦਰ ਸੀ ਚੁੰਮ ਲੀਤਾ,
ਕੀਮਖ਼ਾਬਾਂ, ਸਿਲਕਾਂ ਸੀ ਅੱਗ ਵਿਚ ਝੋਕੀਆਂ।
ਕਾਫੀ ਦੀ ਤੇ ਚਾਹ ਦੀ, ਨਾ ਚਾਹ ਕੋਈ ਰਹਿਣ ਦਿੱਤੀ,
ਸਭਨੂੰ ਪਿਲਾਈਆਂ, ਸਤਿਗੁਰਾਂ ਧਾਰਾਂ ਗੋਕੀਆਂ।

ਧਰਮੀਆਂ ਦੇ ਜੱਥੇ ਉਠੇ, ਧਰਮ ਨੂੰ ਬਚਾਉਣ ਲਈ,
ਇੱਕੋ ਝੰਡੇ ਥੱਲੇ ਸਾਰੇ ਨਾਮਧਾਰੀ ਆ ਗਏ।
ਚਿੱਟੇ-ਚਿੱਟੇ ਸੱਚ ਜਿਹੇ ਪਹਿਣ ਕੇ ਪੁਸ਼ਾਕੇ ਚਿੱਟੇ,
ਸਤਿਗੁਰੂ 'ਰਾਮ ਸਿੰਘ' ਚਹੁੰ-ਕੁੰਟੀ ਛਾ ਗਏ।

ਔਕੜਾਂ ਵੀ ਆਈਆਂ, ਭਾਵੇਂ ਬਣ ਕੇ ਭੁਚਾਲ ਆਈਆਂ,
ਉੱਚਾ ਇਕਬਾਲ, ਤੇਰਾ ਹੌਂਸਲਾ ਬੁਲੰਦ ਸੀ।
ਸ਼ਮਾਂ ਦੇ ਦੁਆਲੇ ਜਿਵੇਂ, ਭੁੰਬਟਾਂ ਦੀ ਭੀੜ ਹੁੰਦੀ,
ਸੇਵਕਾਂ 'ਚ ਤੂੰ ਜਿਵੇਂ, ਤਾਰਿਆਂ 'ਚ ਚੰਦ ਸੀ।
ਜ਼ਰਰੇ-ਜ਼ਰਰੇ ਵਿਚ ਤੂੰ ਆਜ਼ਾਦੀਆਂ ਦੇ ਬੀਜ ਬੋਏ,
ਬੂਟਾ ਕੀਤਾ ਅਣਖਾਂ ਦੀ ਖਾਦ ਤੋਂ ਤਿਆਰ ਸੀ।
ਕੂਕੇ ਜਦੋਂ ਕੂਕੇ, ਸਵਤੰਤਰ ਸਵਰਾਜ ਵਾਲਾ,
ਚਿਰਾਂ ਤੋਂ ਅਧੂਰਾ, ਹੋਇਆ ਸੁਪਨਾਂ ਸਾਕਾਰ ਸੀ।

ਕਿਸੇ ਸਿਖ, ਚੀਨੀ ਘੋੜੀ ਭੇਟਾ ਕੀਤੀ ਸਤਿਗੁਰੂ ਨੂੰ,
ਅੜੀਅਲ ਮਿਜਾਜ ਉਹਦਾ ਜਾਏ ਨਾ ਸੰਭਾਲਿਆ।
ਜਾਦੂ ਭਰੀ ਪਾਤਸ਼ਾਹ ਦੀ ਇੱਕੋ ਇਕ ਤਕਨੀਂ ਸੀ,
ਘੋੜੀ ਨੇ ਵੀ ਝੱਟ ਸੀਸ ਆਪਣਾ ਝੁਕਾ ਲਿਆ।
ਕਲਮ ਨਿਮਾਣੀ ਮੇਰੀ, ਲੱਖਾਂ ਉਪਕਾਰ ਤੇਰੇ,
'ਭੈਣੀ-ਸਾਹਿਬ', ਅੱਜ ਹੋਇਆ ਨਾਮ ਮੇਰੇ ਧਾਮ ਦਾ।
ਸਤਿਗੁਰੂ ਰਾਮ ਸਿੰਘ ਸਦਾ ਹੀ ਸਹਾਈ ਉਹਦੇ,
ਭੀੜ ਬਣੀ ਵਿਚ, ਜੋ ਨਾ ਪੱਲਾ ਛੱਡੇ ਨਾਮ ਦਾ।

ਕਿਤੇ ਇਕੱਠੇ ਨਹੀਂ ਹੋ ਸਕਦੇ ਸਨ। ਇਸੇ ਲਈ ਸ਼ਹੀਦ ਭਗਤ ਸਿੰਘ ਲਿਖਦੇ ਹਨ ਕਿ ਜੇ ਕੋਈ ਸਾਰੇ ਦਾ ਸਾਰਾ ਫ਼ਿਰਕਾ ਗੈਰ ਕਾਨੂੰਨੀ ਕਰਾਰ ਦਿੱਤਾ ਗਿਆ ਹੈ ਤਾਂ ਉਹ ਪੰਜਾਬ ਵਿੱਚ ਕੂਕਿਆਂ ਦਾ ਫਿਰਕਾ ਹੈ।

ਗੁਰੂ ਰਾਮ ਸਿੰਘ ਦੀ ਘਰ ਘਰ ਰਾਮ ਸਿੰਘ ਕਰਨ ਵਾਲੀ ਭਵਿੱਖ ਬਾਣੀ, ਪੰਜਾਬ ਵਿੱਚ 'ਪਗੜੀ ਸੰਭਾਲ ਅੰਦੋਲਨ', 'ਗਦਰ ਲਹਿਰ ਅੰਦੋਲਨ' ਕਾਂਗਰਸ, ਨੌਜੁਆਨ ਭਾਰਤ ਸਭਾ, ਕਿਰਤੀ, ਕਿਸਾਨ, ਕਮਿਊਨਿਸਟ, ਅਕਾਲੀ ਅਤੇ ਬੱਬਰ ਅਕਾਲੀ ਜਥੇਬੰਦੀਆਂ ਅਤੇ ਰਿਆਸਤੀ ਪਰਜਾ ਮੰਡਲ, ਸੁਭਾਸ਼ ਚੰਦਰ ਬੋਸ ਦੀ ਅਗਵਾਈ ਵਿੱਚ ਆਜ਼ਾਦ ਹਿੰਦ ਫੌਜ ਦੇ ਜਾਂਬਾਜ਼ਾਂ ਦੇ ਰੂਪ ਵਿੱਚ ਪੂਰੀ ਹੋਈ ਵੇਖਦੇ ਹਾਂ। ਸ੍ਰ. ਅਜੀਤ ਸਿੰਘ, ਸ਼ਹੀਦ ਭਗਤ ਸਿੰਘ ਦੇ ਚਾਚਾ ਜੀ ਲਿਖਦੇ ਹਨ ਕਿ ਭਗਤ ਸਿੰਘ ਦੇ ਜਨਮ ਤੋਂ ਪਹਿਲਾਂ ਉਸ ਦੀ ਮਾਤਾ ਰੋਜ਼ ਚੰਡੀ ਦੀ ਵਾਰ ਦਾ ਪਾਠ ਕਰਦੀ ਸੀ। ਉਦੋਂ ਨਿਹੰਗਾਂ ਤੋਂ ਬਿਨਾਂ ਸਿਰਫ ਤੇ ਸਿਰਫ ਕੂਕੇ ਹੀ ਚੰਡੀ ਦੀ ਵਾਰ ਪੜ੍ਹਦੇ ਸਨ।

ਸਰਕਾਰੀ ਰਿਕਾਰਡ ਵਿੱਚ ਅਜੀਤ ਸਿੰਘ ਦੇ ਪਿਤਾ ਅਰਜਨ ਸਿੰਘ ਦੇ ਭਾਈ ਸੁਰਜਨ ਸਿੰਘ ਖਟਕੜ ਕਲਾਂ (ਨਵਾਂ ਸ਼ਹਿਰ) ਦੇ ਕੂਕਾ ਹੋਣ ਦਾ ਜ਼ਿਕਰ ਹੈ। ਗਦਰ ਲਹਿਰ ਦਾ ਪਹਿਲਾ ਪ੍ਰਧਾਨ ਬਾਬਾ ਸੋਹਨ ਸਿੰਘ ਭਕਨਾ ਮਾਝੇ ਦੇ ਉੱਘੇ ਕੂਕਾ ਸੰਤ ਕੇਸਰ ਸਿੰਘ ਜੀ ਪਾਸੋਂ, ਦੇਸ਼ ਭਗਤੀ ਦੀ ਪਹਿਲੀ ਪ੍ਰੇਰਨਾ ਹਾਸਲ ਕਰਦਾ ਹੈ। ਬਾਬਾ ਭਕਨਾ ਗੁਰੂ ਹਰੀ ਸਿੰਘ ਪਾਸ ਵੀ ਕਈ ਵੇਰ ਭੈਣੀ ਆਇਆ ਅਤੇ ਗੁਰੂ ਹਰੀ ਸਿੰਘ ਇੱਕ ਦੌਰੇ ਸਮੇਂ ਉਸ ਪਾਸ ਭਕਨੇ ਗਏ ਸਨ। ਸਰਹਾਲੀ ਦਾ ਖਿੱਤਾ ਮਾਝੇ ਵਿੱਚ, ਮੋਗੇ ਦਾ ਇਲਾਕਾ ਮਾਲਵੇ ਵਿੱਚ, ਲੁਧਿਆਣੇ ਵਿੱਚ ਕਿਲ੍ਹਾ ਰਾਇਪੁਰ ਦੇ ਇਰਦ-ਗਿਰਦ ਗਰੇਵਾਲ ਤਪਾ, ਕੂਕਾ ਅੰਦੋਲਨ ਦੇ ਗੜ੍ਹ ਰਹੇ। ਇਹਨਾ ਇਲਾਕਿਆਂ ਵਿੱਚੋਂ ਹੀ ਉੱਘੇ ਗਦਰੀ ਆਗੂ ਨਿੱਤਰੇ ਸਨ।

ਗੁਰਦੁਆਰਾ ਸੁਧਾਰ ਲਹਿਰ ਹੇਠ ਬੁੱਢਾ ਸਿੰਘ ਮਰਗਿੰਦਪੁਰੀ ਆਦਿ ਅਨੇਕ ਕੂਕਿਆਂ ਨੇ ਵੱਖ-ਵੱਖ ਮੋਰਚਿਆਂ ਵਿੱਚ ਕੈਦ ਕੱਟੀ। ਕੂਕਾ ਅਖਬਾਰ 'ਸਤਿਜੁਗ' ਨੂੰ ਵੀ ਅਕਾਲੀ ਪੱਖੀ ਗਰਦਾਨ ਕੇ, ਫੌਜੀਆਂ ਦੇ ਪੜ੍ਹਨ ਤੋਂ ਵਰਜਿਤ ਕੀਤਾ ਸੀ। ਰਤਨ ਸਿੰਘ ਰੱਕੜ ਜਿਹੇ ਉੱਘੇ ਬੱਬਰ ਅਕਾਲੀਆਂ ਨੂੰ, ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਕੂਕਿਆਂ ਨੇ ਆਪਣੇ ਡੇਰੇ ਵਿਖੇ ਆਉਣ 'ਤੇ ਪੰਜਾਬ ਪੁਲਸ ਦੇ ਘੇਰੇ ਵਿੱਚੋਂ, ਸੁਰੱਖਿਅਤ ਲੰਘਾਇਆ ਸੀ। ਉੱਘਾ ਗਦਰੀ ਬਾਬਾ ਗੁਰਮੁਖ ਸਿੰਘ ਲਲਤੋਂ ਆਪਣੀ ਮਫ਼ਰੂਰੀ ਦੀ ਹਾਲਤ ਵਿੱਚ, ਭੈਣੀ ਸਾਹਿਬ ਦੇ ਕੂਕਿਆਂ ਦੇ ਨਹਿਰ ਵਾਲੇ ਡੇਰੇ 'ਤੇ ਰਹਿੰਦੇ ਰਹੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੋ ਛੋਟੇ ਭਾਈਆਂ, ਮਹਾਰਾਜ ਨਿਹਾਲ ਸਿੰਘ, ਮਹਾਰਾਜ ਗੁਰਦਿਆਲ ਸਿੰਘ ਸਮੇਤ ਅਨੇਕ ਨਾਮਧਾਰੀ ਸਿੱਖਾਂ ਨੇ ਕਾਂਗਰਸ ਅੰਦੋਲਨਾਂ ਵਿੱਚ ਲੰਮੀਆਂ ਕੈਦਾਂ ਕੱਟੀਆਂ। ਸਤਿਗੁਰੂ ਜਗਜੀਤ ਸਿੰਘ ਜੀ ਨੇ 1947 ਵਿੱਚ ਉੱਜੜ ਕੇ ਆਏ ਨਾਮਧਾਰੀਆਂ ਦੇ ਮੁੜ ਵਸੇਬੇ ਦਾ ਵੱਡਾ ਕਾਰਜ ਨਿਭਾਇਆ। ਉਹ ਸੰਸਾਰ ਅਮਨ ਲਹਿਰ ਅਤੇ ਪੰਜਾਬੀ ਮਾਤ ਭਾਸ਼ਾ ਦੀ ਉਨਤੀ ਲਈ ਹੋਏ ਸੰਮੇਲਨਾਂ ਦੇ, ਪੰਜਾਬੀ ਸਾਹਿਤਕਾਰਾਂ ਦੇ ਵੱਡੇ ਇਮਦਾਦੀ ਰਹੇ। ਦਰਅਸਲ ਗੁਰੂ ਰਾਮ ਸਿੰਘ ਨੇ ਹੀ ਹਰ ਕੂਕੇ ਮਾਈ ਭਾਈ ਲਈ, ਪੰਜਾਬੀ ਭਾਸ਼ਾ ਦਾ ਗੁਰਮੁਖੀ ਲਿਪੀ ਵਿੱਚ ਗਿਆਨ ਹਾਸਲ ਕਰਨਾ ਲਾਜ਼ਮੀ ਕਰਾਰ ਦਿੱਤਾ ਸੀ। ਵਰਤਮਾਨ ਨਾਮਧਾਰੀ ਮੁਖੀ ਸਤਿਗੁਰੂ ਉਦੇ ਸਿੰਘ ਆਪਣੇ ਪੂਰਵਜਾਂ ਦੇ ਦਰਸਾਏ ਮਾਰਗ 'ਤੇ ਚੱਲ ਕੇ, ਸਮਾਜਿਕ ਕੁਰਤੀਆਂ, ਰਸਮਾਂ ਸਮੇਂ ਵਿਖਾਵਿਆਂ ਅਤੇ ਹਰ ਤਰ੍ਹਾਂ ਦੇ ਨਸ਼ਿਆਂ ਦਾ ਵਿਰੋਧ ਕਰ ਰਹੇ ਹਨ।

**– ਡਾ. ਲਖਵੀਰ ਸਿੰਘ ਨਾਮਧਾਰੀ**

# ਆਜ਼ਾਦੀ ਸੰਗਰਾਮ ਦੀ ਮਹਾਨ ਪ੍ਰਤਿਭਾ ਗੁਰੂ ਰਾਮ ਸਿੰਘ



ਐਨਸਾਈਕਲੋਪੀਡੀਆ ਬ੍ਰਿਟੇਨਿਕਾ ਦੇ ਅੱਠਵੇਂ ਭਾਗ ਦੇ ਪੰਨਾ 142 'ਤੇ ਲਿਖਿਆ ਹੈ ਕਿ "ਗੁਰੂ ਰਾਮ ਸਿੰਘ ਸਿੱਖ ਦਾਰਸ਼ਨਿਕ, ਸੁਧਾਰਕ, ਅੰਗਰੇਜ਼ੀ ਵਪਾਰ ਅਤੇ ਨੌਕਰੀਆਂ ਪ੍ਰਤੀ ਨਾ-ਮਿਲਵਰਤਨ ਅਤੇ ਬਾਈਕਾਟ ਨੂੰ ਸਿਆਸੀ ਹਥਿਆਰ ਵਜੋਂ ਵਰਤਣ ਵਾਲਾ ਪਹਿਲਾ ਭਾਰਤੀ ਹੈ।"

ਭਾਰਤ ਦੇ ਇਤਿਹਾਸ ਦਾ ਘੋਖਵੀਂ ਨਜ਼ਰ ਨਾਲ ਅਧਿਐਨ ਕਰੀਏ ਤਾਂ ਦੇਸ਼ ਦੀ ਆਜ਼ਾਦੀ ਲਈ ਕੂਕਾ ਅੰਦੋਲਨ ਦੀਆਂ ਜਿੰਨ੍ਹੀਆਂ ਵੱਡੀਆਂ ਕੁਰਬਾਨੀਆਂ ਹਨ ਅਤੇ ਜਿੰਨ੍ਹੇ ਵੱਡੇ ਪੱਧਰ 'ਤੇ ਵਿਆਪਕ ਰੂਪ ਵਿੱਚ ਗੁਰੂ ਰਾਮ ਸਿੰਘ ਨੇ ਹੈਰਾਨ ਕਰਨ ਵਾਲੇ ਅਧਿਆਇ ਦੀ ਸਿਰਜਨਾ ਕੀਤੀ ਹੈ, ਉਸ ਮੁਤਾਬਕ ਇਸ ਜੁਗ ਪਲਟਾਊ ਲਹਿਰ ਦੀ ਜਾਣਕਾਰੀ ਆਮ ਲੋਕਾਂ ਤੱਕ ਨਹੀਂ ਪਹੁੰਚ ਸਕੀ।

ਇੱਕ ਸਧਾਰਨ ਕਿਰਤੀ ਪਰਿਵਾਰ ਵਿੱਚ ਬਸੰਤ ਪੰਚਮੀ ਵਾਲੇ ਦਿਨ 1816 ਈ. ਨੂੰ ਪਿਤਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੀ ਕੁੱਖੋਂ ਪਿੰਡ ਰਾਈਆਂ ਭੈਣੀ, ਜਿਲ੍ਹਾ ਲੁਧਿਆਣਾ ਵਿੱਚ ਜਨਮੇਂ ਗੁਰੂ ਰਾਮ ਸਿੰਘ ਜੀ ਨੇ ਬਸਤੀਵਾਦੀ ਅੰਗਰੇਜ਼ ਸਾਮਰਾਜ ਦੀਆਂ ਭਾਰਤ ਵਿੱਚੋਂ ਜੜ੍ਹਾਂ ਪੁੱਟਣ ਲਈ ਸੁਤੰਤਰਤਾ ਸੰਗਰਾਮ ਨੂੰ ਪੰਜਾਬ ਦੀ ਧਰਤੀ ਤੋਂ ਰੂਸ ਦਰਬਾਰ ਤੱਕ ਫੈਲਾਅ ਦਿੱਤਾ । ਉਹ ਬਰਤਾਨੀਆਂ ਬਸਤੀਵਾਦੀਆਂ ਦੇ ਰਾਜ ਪ੍ਰਬੰਧ ਵਿਰੁੱਧ ਦੇਸ਼ ਨੂੰ ਗੁਲਾਮੀ ਦੀ ਜਿਲ੍ਹਣ ਵਿੱਚੋਂ ਕੱਢਣ ਲਈ ਲੜੀ ਜਾਣ ਵਾਲੀ ਜੰਗ ਦੇ ਪਲੇਠੇ ਝੰਡਾਬਰਦਾਰ ਹਨ। ਗੁਰੂ ਰਾਮ ਸਿੰਘ ਜਿੱਥੇ ਨਾ-ਮਿਲਵਰਤਨ ਅਤੇ ਸਵਦੇਸ਼ੀ ਦੇ ਬਾਨੀ ਹਨ ਉਥੇ ਉਹਨਾਂ ਸਮਾਜ ਵਿੱਚ ਧਾਰਮਿਕ, ਸਦਾਚਾਰਕ ਅਤੇ ਰਾਜਨੀਤਿਕ ਚੇਤੰਨਤਾ ਦੇ ਨਾਲ-ਨਾਲ ਗੁਰਮਤਿ ਅਤੇ ਰੂਹਾਨੀ ਸ਼ਕਤੀਆਂ ਦਾ ਵੀ ਸੰਚਾਰ ਕੀਤਾ। ਗੁਰੂ ਰਾਮ ਸਿੰਘ ਨੇ ਦੇਸ਼ ਵਿੱਚ ਅਜਿਹੇ ਇਨਕਲਾਬ ਦੀ ਸਿਰਜਨਾ ਕੀਤੀ ਜਿਸ ਦਾ ਵਿਸਲੇਸ਼ਣ ਕਰਕੇ ਅੱਜ ਵੀ ਦੇਸ਼ ਫਿਰਕੂ, ਰਾਜਨੀਤਿਕ ਅਤੇ ਧਾਰਮਿਕ ਕੱਟੜਤਾ ਦੀਆਂ ਉਲਝਣਾਂ ਵਿੱਚੋਂ ਨਿਕਲ ਕੇ ਮੁਕਤੀ ਪ੍ਰਾਪਤ ਕਰ ਸਕਦਾ ਹੈ।

ਉਸ ਵਕਤ ਦੀ ਪੰਜਾਬ ਦੀ ਰਾਜਨੀਤਿਕ ਸਥਿਤੀ ਦਾ ਮੁਲਅੰਕਣ ਕਰੀਏ ਤਾਂ 29 ਮਾਰਚ 1849 ਈ. ਨੂੰ ਪੰਜਾਬ ਦੀ ਖਾਲਸਾ ਹਕੂਮਤ ਦਾ ਆਖਰੀ ਦਰਬਾਰ ਸਜਿਆ। ਅੰਗਰੇਜ਼ ਅਧਿਕਾਰੀ ਇਲੀਅਟ ਅਤੇ ਸਰ ਲਾਰੈਂਸ ਵੱਲੋਂ ਘੋਸ਼ਣਾ ਪੱਤਰ ਤੇ ਦਸਤਖ਼ਤ ਕਰਵਾਕੇ ਨਾਬਾਲਗ ਮਹਾਰਾਜਾ ਦਲੀਪ ਸਿੰਘ ਨੂੰ ਲਹੌਰ ਦੀ ਗੱਦੀ ਤੋਂ ਉਤਾਰ ਦਿੱਤਾ ਗਿਆ। ਅੰਗਰੇਜ਼ ਗਵਰਨਰ ਡਲਹੌਜ਼ੀ ਨੇ ਭਾਈ ਮਹਾਰਾਜ ਸਿੰਘ ਨੂੰ ਕੈਦ ਕਰਕੇ ਇਹ ਦਾਅਵਾ ਕਰ ਦਿੱਤਾ ਸੀ ਕਿ ਰਾਜਨੀਤਿਕ ਪੱਖ ਤੋਂ ਸਿੱਖਾਂ ਦੀ ਹੋਂਦ ਖ਼ਤਮ ਕਰ ਦਿੱਤੀ ਗਈ ਹੈ ਪਰ ਅੰਗਰੇਜ਼ ਨੂੰ ਇਹ ਨਹੀਂ ਸੀ ਪਤਾ ਕਿ ਤੱਤੀਆਂ ਤਵੀਆਂ ਤੇ ਬੈਠਕੇ, ਬੰਦ-ਬੰਦ ਕਟਵਾਕੇ, ਪੁੱਠੀਆਂ ਖੱਲ੍ਹਾਂ ਲੁਹਾਕੇ, ਚਰਖੜ੍ਹੀਆਂ ਤੇ ਚੜ੍ਹਕੇ ਵੀ ਸਰਬੱਤ ਦਾ ਭਲਾ ਮੰਗਣ ਵਾਲੀ ਇਹ ਕੌਮ ਇੰਝ ਦਾਅਵਿਆਂ ਨਾਲ ਖ਼ਤਮ ਹੋਣ ਵਾਲੀ ਨਹੀਂ।

ਬਚਪਨ ਵਿੱਚ ਹੀ ਜਿੱਥੇ ਗੁਰੂ ਰਾਮ ਸਿੰਘ ਆਪਣੇ ਪਿਤਾ ਜੀ ਨਾਲ ਖੇਤੀ ਅਤੇ ਸੇਪੀ ਦਾ ਕੰਮ ਕਰਾਉਂਦੇ, ਉਥੇ ਗੁਰਬਾਣੀ, ਸਿਮਰਨ ਅਤੇ ਪ੍ਰਭੂ ਭਗਤੀ ਵਿੱਚ ਲੀਨ ਰਹਿੰਦੇ। ਦੇਸ਼ ਵਿੱਚ ਘੋਰ ਗੁਲਾਮੀ ਦੇ ਸਮੇਂ 1837 ਈ. ਵਿੱਚ ਗੁਰੂ ਰਾਮ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫੌਜ਼ ਵਿੱਚ ਭਰਤੀ ਹੋ ਗਏ। ਫੌਜ਼ੀ ਜੀਵਨ ਦੌਰਾਨ ਹੀ ਉਹਨਾਂ ਦਾ ਮੇਲ ਹਜਰੋਂ ਨਿਵਾਸੀ ਗੁਰੂ ਬਾਲਕ ਸਿੰਘ ਨਾਲ ਹੋਇਆ 1839 ਈਸਵੀ ਵਿੱਚ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਗੁਰੂ ਰਾਮ ਸਿੰਘ ਨੇ ਰਾਜਗੱਦੀ ਲਈ ਸ਼ਾਹੀ ਪਰਿਵਾਰ ਵਿੱਚ ਹੋਏ ਕਤਲੇਆਮ ਅਤੇ ਸਿੱਖ ਰਾਜ ਦੀ ਢਹਿੰਦੀ ਕਲਾ ਨੂੰ ਅੱਖੀਂ ਵੇਖਿਆ । ਉਸ ਦੁੱਖਦਾਈ ਸਮੇਂ ਵਿੱਚ ਦੇਸ਼ ਦੇ ਰਾਜੇ ਵੀ ਗਦਾਰ ਅਤੇ ਦੇਸ਼ ਧ੍ਰੋਹੀ ਹੋ ਗਏ ਸਨ, ਜਿੰਨ੍ਹਾਂ ਅੰਗਰੇਜ਼ ਨਾਲ ਗੰਢ-ਤੁਪ ਕਰ ਲਈ ਸੀ। 1845 ਈ. ਵਿੱਚ ਮੁਦਕੀ ਦੀ ਲੜਾਈ ਸਮੇਂ ਫੌਜ ਦੀ ਨੌਕਰੀ ਛੱਡਕੇ ਆਪ ਰਾਈਆ ਭੈਣੀ ਆਪਣੇ ਪਿੰਡ ਆ ਗਏ ਅਤੇ ਦੇਸ਼ ਦੀ ਨਿਘਰਦੀ ਹਾਲਤ ਲਈ ਆਤਮ ਚੀਨਣ ਕੀਤਾ ਕਿ ਅਜਿੱਤ ਖਾਲਸੇ ਨਾਲ ਇਹ ਕੀ ਭਾਣਾ ਵਪਾਰ ਗਿਆ ਹੈ ? 'ਤੇ ਆਪ ਇਸ ਸਿੱਟੇ ਤੇ ਪਹੁੰਚੇ ਕਿ ਖਾਲਸਾ ਗੁਰਮਤਿ ਮਾਰਗ ਤੋਂ ਭਟਕ ਗਿਆ ਹੈ। ਇਸ ਲਈ ਸਭ ਤੋਂ ਪਹਿਲਾਂ ਉਹਨਾਂ ਨੇ ਸਿੱਖ ਧਰਮ ਵਿੱਚ ਵੱਡੇ ਸੁਧਾਰਾਂ ਲਈ ਨਿਯਮ ਉਲੀਕੇ। ਗੁਰੂ ਰਾਮ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਦਿਖਾਏ ਮਾਰਗ ਤੇ ਚੱਲਦਿਆਂ 12 ਅਪ੍ਰੈਲ 1857 ਈ. ਨੂੰ 5 ਪਿਆਰਿਆਂ ਨੂੰ ਖੰਡੇ ਬਾਟੇ ਦਾ ਪਾਹੁਲ ਅੰਮ੍ਰਿਤ ਛਕਾਇਆ ਅਤੇ ਕੂਕਾ ਅੰਦੋਲਨ ਦੀ ਨੀਂਹ ਰੱਖੀ। ਪੁਰਾਤਨ ਪੰਜਾਬ ਦੇ ਕੋਨੇ-ਕੋਨੇ ਵਿੱਚ ਵਸੀਹ ਪੈਮੇਨੇ ਤੇ ਗੁਰਮਤਿ ਦਾ ਪ੍ਰਚਾਰ ਕੀਤਾ। ਲੋਕਾਂ ਵਿੱਚ ਸਵੈਮਾਣ, ਆਤਮ-ਵਿਸ਼ਵਾਸ ਦਾ ਮਾਦਾ ਭਰਿਆ। ਅੰਧਵਿਸ਼ਵਾਸ, ਸਮਾਜ ਲਈ ਮਾਰੂ ਅਤੇ ਰੂੜੀਵਾਦੀ ਸਮਾਜਿਕ ਕੁਰੀਤੀਆਂ ਵਿਰੁੱਧ ਆਵਾਜ਼ ਉਠਾਈ। ਲਹੌਰ ਦੇ ਦੀਵਾਨ ਸ. ਬੂਟਾ ਸਿੰਘ ਦੀ "ਆਫਤਾਬ ਪ੍ਰੈਸ" ਵਿੱਚੋਂ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਅਤੇ ਪੋਥੀਆਂ ਛਪਵਾਕੇ ਗੁਰਦੁਆਰਿਆਂ, ਧਰਮਸ਼ਾਲਾਵਾਂ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਾਇਆ ਅਤੇ ਸਮਾਜ ਨੂੰ ਗੁਰਬਾਣੀ ਨਾਲ ਜੋੜਿਆ। ਕੁੜੀਆਂ ਮਾਰਨ, ਵੇਚਣ, ਵੱਟਾ ਕਰਨ ਅਤੇ ਬਾਲ ਵਿਆਹ ਤੇ ਪਾਬੰਦੀ ਲਗਾਈ। ਵਿਧਵਾ ਵਿਆਹ ਯੋਗ ਠਹਿਰਾਇਆ। ਦਾਸੀ ਬਣ ਚੁੱਕੀ ਔਰਤ ਨੂੰ ਮਰਦ ਦੇ ਬਰਾਬਰ ਦਾ ਰੁਤਬਾ ਦੇ ਕੇ ਇਕ ਜੂਨ 1863 ਈ. ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ। 3 ਜੂਨ 1863 ਈਸਵੀ ਨੂੰ ਖਰਚੀਲੀਆਂ ਵਿਆਹ ਰਸਮਾਂ ਨੂੰ ਤਿਲਾਂਜਲੀ ਦੇਣ ਲਈ ਗੁਰਮਤਿ ਅਨੰਦ ਕਾਰਜ ਦਾ ਪ੍ਰਅਰੰਭ ਕੀਤਾ। ਸਿਰਦਾਰ ਕਪੂਰ ਸਿੰਘ ਆਈ.ਸੀ.ਐੱਸ ਆਪਣੀ ਪੁਸਤਕ ਸਪਤਸਿੰਗ ਵਿੱਚ ਗੁਰੂ ਰਾਮ ਸਿੰਘ ਸਬੰਧੀ ਲਿਖਦੇ ਹਨ ਕਿ-

"ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਤੋਂ ਪਿੱਛੋਂ ਭਾਰਤ ਦੀ ਹਜ਼ਾਰਾਂ ਵਰ੍ਹਿਆਂ ਦੀ ਤਵਾਰੀਖ ਵਿੱਚ ਕੋਈ ਵੀ ਵਿਅਕਤੀ ਅਜਿਹਾ ਨਹੀਂ ਹੋਇਆ ਜਿਸਨੇ ਆਪਣੀ ਜ਼ਿੰਦਗੀ ਦਾ ਨਿਸ਼ਾਨਾ ਇਤਨਾ ਹਮਾਗੀਰ ਤੇ ਉੱਚਾ ਰੱਖਿਆ ਹੋਵੇ।"

ਬਸਤੀਵਾਦੀ ਅੰਗਰੇਜ਼ ਗੁਰੂ ਰਾਮ ਸਿੰਘ ਦੀ ਵਧਦੀ ਲੋਕਪ੍ਰਿਯਤਾ ਵੇਖਕੇ ਚਿੰਤਤ ਸੀ ਤੇ ਉਹਨਾਂ ਦਿਨਾਂ ਵਿੱਚ ਹੀ ਪੰਡਿਤਾਂ ਵੱਲੋਂ ਅਨੰਦ ਕਾਰਜ ਦੀ ਰੀਤੀ ਦਾ ਵਿਰੋਧ ਕਰਨ ਕਰਕੇ ਗੱਲ ਸਰਕਾਰੇ ਦਰਬਾਰੇ ਪਹੁੰਚ ਗਈ ਤੇ ਅੰਗਰੇਜ਼ ਸਰਕਾਰ ਨੇ ਗੁਰੂ ਰਾਮ ਸਿੰਘ ਨੂੰ ਭੈਣੀ ਸਾਹਿਬ ਤੋਂ ਬਾਹਰ ਜਾਣ ਅਤੇ ਪ੍ਰਚਾਰ ਕਰਨ ਤੇ ਪਾਬੰਦੀ ਲਗਾ ਦਿੱਤੀ । ਗੁਰੂ ਰਾਮ ਸਿੰਘ ਨੇ

ਅਜਿਹੀਆਂ ਪ੍ਰਸਥਿਤੀਆਂ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਇਲਾਕੇ ਵਾਲੇ ਮਹਾਂ ਪੰਜਾਬ ਨੂੰ 22 ਹਿੱਸਿਆਂ ਵਿੱਚ ਵੰਡਕੇ 22 ਸੂਬੇ ਮਹਾਨ ਵਿਦਵਾਨ ਅਤੇ ਫੌਜੀ ਜੀਵਨ ਵੇਲੇ ਦੇ ਪੁਰਾਣੇ ਸਾਥੀ ਵੱਖ-ਵੱਖ ਇਲਾਕਿਆਂ ਵਿੱਚ ਨਿਯੁਕਤ ਕਰ ਦਿੱਤੇ ਜੋ ਗੁਰਮਤਿ ਅਤੇ ਕੂਕਾ ਅੰਦਲਨ ਦਾ ਪ੍ਰਚਾਰ ਕਰਦੇ। ਅੰਗਰੇਜ਼ ਬਸਤੀਵਾਦੀਆਂ ਦਾ ਪਤਨ ਕਰਕੇ ਸਿੱਖ ਸਵੈਰਾਜ ਮੁੜ ਸਥਾਪਤ ਕਰਨ ਲਈ ਗੁਰੂ ਰਾਮ ਸਿੰਘ ਦੇ ਇਸ ਅੰਗਰੇਜ਼ ਮੁਕਤੀ ਅੰਦੋਲਨ ਵਿੱਚ ਇਹ ਲਹਿਰ ਜਵਾਹਰਭਾਟੇ ਦਾ ਰੂਪ ਧਾਰਨ ਕਰ ਗਈ ਅਤੇ ਕਿਰਤੀ ਲੋਕਾਂ, ਸ਼ਾਹੀ ਘਰਾਣਿਆਂ, ਸਰਦਾਰਾਂ, ਜੰਗੀਰਦਾਰਾਂ ਦੀਆਂ ਸਫ਼ਾ ਵਿੱਚ ਫੈਲ ਗਈ। ਪਿੰਡਾਂ ਦੇ ਪਿੰਡ ਲੱਖਾਂ ਲੋਕ ਨਾਮਧਾਰੀ ਸਜ ਗਏ। ਲੋਕਾਂ ਦੇ ਮੂੰਹਾਂ ਤੇ ਇਹ ਲੋਕ ਬੋਲੀਆਂ ਚੜ੍ਹ ਗਈਆਂ ਜੋ ਅੱਜ ਵੀ ਸਾਡੇ ਸੱਭਿਆਚਾਰ ਦਾ ਹਿੱਸਾ ਹਨ-

ਕੂਕਿਆਂ ਦਾ ਪੰਥ ਨਿਰਾਲਾ,
ਹੱਥਾਂ ਵਿੱਚ ਗੜ੍ਹਵੇ ਰੱਖਦੇ, ਗਲ ਵਿੱਚ ਉਨ ਦੀ ਮਾਲਾ,
ਅੰਗਰੇਜ਼ਾਂ ਦੀ ਈਨ ਨਾ ਮੰਨਦੇ, ਮੰਗਿਆ ਦੇਣ ਨਾ ਹਾਲਾ,
ਰਾਜ ਅੰਗਰੇਜ਼ਾਂ ਦਾ ਚੰਦ ਰੋਜ ਦਾ ਚਾਲਾ......।

ਗੁਰੂ ਰਾਮ ਸਿੰਘ ਨੇ ਅੰਗਰੇਜ਼ ਸਾਮਰਾਜ ਵਿਰੁੱਧ ਹਥਿਆਰਬੰਦ ਲੜਾਈ ਦੀ ਥਾਂ ਨਾ-ਮਿਲਵਰਤਨ ਅਤੇ ਸਵਦੇਸ਼ੀ ਦਾ ਹਥਿਆਰ ਵਰਤਿਆ। ਉਹਨਾਂ ਦੇਸ਼ ਦੇ ਕੋਨੇ-ਕੋਨੇ ਵਿੱਚ ਇਹ ਆਵਾਜ਼ ਪਹੁੰਚਾ ਦਿੱਤੀ ਕਿ ਹਿੰਦੋਸਤਾਨੀਓਂ ਅੰਗਰੇਜ਼ ਦਾ ਪੂਰਨ ਬਾਈਕਾਟ ਕਰ ਦਿਉ। ਲੋਕਾਂ ਨੇ ਅੰਗਰੇਜ਼ੀ ਸਕੂਲਾਂ, ਅਦਾਲਤਾਂ, ਅੰਗਰੇਜ਼ ਦੀਆਂ ਮਿੱਲਾਂ ਚੋ ਬਣੇ ਮਾਲ ਦਾ ਬਾਈਕਾਟ ਕਰ ਦਿੱਤਾ ਅਤੇ ਰੇਲ ਗੱਡੀਆਂ ਦਾ ਸਫ਼ਰ ਬੰਦ ਕਰ ਦਿੱਤਾ। ਅਦਾਲਤੀ ਫੈਸਲਿਆਂ ਲਈ ਸੂਬਾ ਰਤਨ ਸਿੰਘ ਮੰਡੀ ਕਲਾਂ ਨੂੰ ਜੱਜ ਨਿਯੁਕਤ ਕਰ ਦਿੱਤਾ, ਸੂਬਾ ਸਾਹਿਬ ਸਿੰਘ ਦੀ ਕਮਾਨ ਹੇਠ ਆਪਣਾ ਕੂਕਾ ਡਾਕ ਪ੍ਰਬੰਧ ਚਾਲੂ ਕੀਤਾ। ਪੜ੍ਹਾਈ ਡੇਰਿਆਂ ਅਤੇ ਧਰਮਸ਼ਾਲਾਵਾਂ ਵਿੱਚ ਹੋਣ ਲੱਗੀ। ਰੇਲ ਗੱਡੀਆਂ ਦੀ ਥਾਂ ਊਠਾਂ, ਘੋੜਿਆਂ ਅਤੇ ਗੱਡਿਆਂ ਦੀ ਸਵਾਰੀ ਨੂੰ ਪਹਿਲ ਦਿੱਤੀ। ਗੁਰੂ ਰਾਮ ਸਿੰਘ ਨੇ ਕਸ਼ਮੀਰ ਵਿੱਚ ਹੀਰਾ ਸਿੰਘ ਸਢੌਰਾ ਦੀ ਕਮਾਨ ਹੇਠ "ਕੂਕਾ ਪਲਟਨ" ਦੀ ਫੌਜ ਟੁਕੜੀ ਦੀ ਸਥਾਪਨਾ ਕੀਤੀ। ਭਾਈ ਕਾਹਨ ਸਿੰਘ ਨਿਹੰਗ ਅਤੇ ਸੂਬਾ ਬਿਸ਼ਨ ਸਿੰਘ ਨੂੰ ਦੇਸ਼ੀ ਰਿਆਸਤਾਂ ਦੇ ਰਾਜਿਆਂ ਅਤੇ ਸਰਹੱਦੀ ਰਾਜਾਂ ਨਾਲ ਰਾਬਤਾ ਕਾਇਮ ਕਰਨ ਲਈ ਰਾਜਦੂਤ ਨਿਯੁਕਤ ਕਰ ਦਿੱਤਾ। ਉਹਨਾਂ ਰੂਸ, ਕਸ਼ਮੀਰ, ਹੈਦਰਾਬਾਦ, ਲਖਨਊ, ਨੇਪਾਲ ਦੇ ਰਾਜਿਆਂ ਨਾਲ ਆਜ਼ਾਦੀ ਸਬੰਧੀ ਵਿਚਾਰ ਚਰਚਾ ਅਰੰਭ ਕਰ ਦਿੱਤੀ ਤੇ ਸਿੰਘਾਂ ਨੇ ਦਿਵਾਨਾਂ ਵਿੱਚ ਤਕਰੀਰਾਂ ਕਰਦਿਆਂ ਇਹ ਸ਼ਬਦ ਪੜ੍ਹਨੇ ਸ਼ੁਰੂ ਕਰ ਦਿੱਤੇ-

"ਇੱਥੋਂ ਚੁੱਕ ਲੈ ਫਰੰਗੀਆਂ ਡੇਰਾ, ਖਾਲਸੇ ਨੇ ਰਾਜ ਕਰਨਾ।"

ਅੰਗਰੇਜ਼ ਇਸ ਧਾਰਮਿਕ ਲਹਿਰ ਦੇ ਰਾਜਨੀਤਿਕ ਮਨਸੂਬੇ ਦੇਖਕੇ ਅੰਦਰ ਤੱਕ ਡਰ ਗਿਆ। ਅੰਗਰੇਜ਼ ਅਫ਼ਸਰ ਕੈਪਟਨ ਜੇ.ਪੀ.ਸੀ. ਬੇਲੀ ਆਪਣੀ 1868 ਈ. ਦੀ ਰਿਪੋਰਟ ਵਿੱਚ ਗੁਰੂ ਰਾਮ ਸਿੰਘ ਪ੍ਰਤੀ ਲਿਖਦਾ ਹੈ-

"ਕਾਬੁਲ ਦੇ ਅਮੀਰ ਅਬਦੁਲ ਰਜ਼ਾਕ ਨੇ ਆਪਣੇ ਦੋ ਪੁੱਤਰ ਭੈਣੀ ਵਿਖੇ ਰਾਮ ਸਿੰਘ ਦੇ ਸਿਧਾਂਤਾਂ ਦੀ ਜਾਣਕਾਰੀ ਲੈਣ ਵਾਸਤੇ ਭੇਜੇ। ਇਹ ਜਾਣਨਾ ਦਿਲਚਸਪ ਗੱਲ ਹੋਵੇਗੀ ਕਿ ਇੱਕ ਪੇਂਡੂ ਤਰਖਾਣ ਦੀ ਪ੍ਰਸਿੱਧੀ ਏਨੀ ਦੂਰ ਤੱਕ ਪਹੁੰਚੀ ਚੁੱਕੀ ਹੈ ।"

ਅੰਗਰੇਜ਼ ਅਫ਼ਸਰ ਐਡਵਾਰਡ ਬੇਲੀ ਆਪਣੀ ਰਿਪੋਰਟ ਵਿੱਚ ਲਿਖਦਾ ਹੈ-

"ਰਾਮ ਸਿੰਘ ਬਹੁਤ ਖ਼ਤਰਨਾਕ ਵਿਅਕਤੀ ਹੈ, ਸ਼ਾਇਦ ਹੁਣ ਭਾਰਤ ਵਿੱਚ ਸਭ ਤੋਂ ਵੱਧ ਖ਼ਤਰਨਾਕ ।"

ਗੁਰੂ ਰਾਮ ਸਿੰਘ ਅੰਮ੍ਰਿਤਸਰ ਵਿਖੇ ਵੱਡੇ ਇਕੱਠ ਨਾਲ ਦੀਪਮਾਲਾ ਤੇ ਗਏ। ਜਿੱਥੇ 80,000 ਮਾਲਾ ਵੰਡੀਆਂ। ਅਨੰਦਪੁਰ ਸਾਹਿਬ ਵਿਖੇ ਹੋਲਾ-ਮਹੱਲਾ ਮਨਾਇਆ ਪਿੰਡ ਖੋਟੇ ਅਤੇ ਲਹਿੰਦੇ ਪੰਜਾਬ ਵਿੱਚ ਵੱਡੇ ਇਕੱਠਾਂ ਅਤੇ ਕੂਕਾ ਅੰਦੋਲਨ ਦੀਆਂ ਸਰਗਰਮੀਆਂ ਨੇ ਅੰਗਰੇਜ਼ ਨੂੰ ਕੰਬਣੀ ਛੇੜ ਦਿੱਤੀ। ਕੂਕਿਆਂ ਨੇ ਅੰਗਰੇਜ਼ੀ ਫੌਜਾਂ ਨੂੰ ਗਊ ਮਾਸ ਮੁਹੱਈਆ ਕਰਾਉਣ ਅਤੇ ਪੰਜਾਬ ਵਿੱਚ ਥਾਂ-ਥਾਂ ਬੁੱਚੜਖਾਨੇ ਖੋਲ੍ਹਣ ਦਾ ਵਿਰੋਧ ਕੀਤਾ। ਅਜਿਹੇ ਟਕਰਾਅ ਵਿੱਚੋਂ ਖ਼ੂਨੀ ਸਾਕਿਆਂ ਨੇ ਜਨਮ ਲਿਆ। 15 ਜੁਲਾਈ 1871 ਈ. ਨੂੰ ਰਾਏਕੋਟ, 15 ਸਤੰਬਰ 1871 ਈ. ਨੂੰ ਅੰਮ੍ਰਿਤਸਰ, 26 ਨਵੰਬਰ 1871 ਈ. ਨੂੰ ਲੁਧਿਆਣਾ ਵਿਖੇ ਨਾਮਧਾਰੀ ਸਿੰਘਾਂ ਨੂੰ ਸ਼ਰੇ ਆਮ ਖੁਲ੍ਹੇ ਤੌਰ 'ਤੇ ਲੋਕਾਂ ਦਾ ਇਕੱਠਾਂ ਵਿੱਚ ਫਾਂਸੀਆਂ ਤੇ ਲਟਕਾ ਦਿੱਤਾ। ਇਸ ਟਕਰਾਉ ਦਾ ਆਖਰੀ ਇੰਤਹਾਂ ਉਦੋਂ ਹੋਇਆ ਜਦੋਂ 17-18 ਜਨਵਰੀ 1872 ਈ. ਨੂੰ 65 ਸਿੰਘਾਂ ਨੂੰ ਤੋਪਾਂ ਨਾਲ ਉਡਾ ਦਿੱਤਾ ਗਿਆ ਅਤੇ ਬਾਲਕ ਬਿਸ਼ਨ ਸਿੰਘ ਦੇ ਤਲਵਾਰਾਂ ਨਾਲ ਟੋਟੇ-ਟੋਟੇ ਕਰ ਦਿੱਤੇ। 18 ਜਨਵਰੀ 1872 ਈ. ਨੂੰ ਬਾਬਾ ਰਾਮ ਸਿੰਘ ਜੀ ਅਤੇ ਉਹਨਾਂ ਦੇ ਸਾਥੀ ਸੂਬਿਆਂ ਨੂੰ ਕਾਲੇ ਪਾਣੀ ਭੇਜ ਦਿੱਤਾ। ਅੰਗਰੇਜ਼ ਨੇ ਬਾਹਰੀ ਰੂਪ ਵਿੱਚ ਭਾਵੇਂ ਕੂਕਾ ਅੰਦੋਲਨ ਦੀਆਂ ਕਾਰਵਾਈਆਂ ਸਖ਼ਤੀਆਂ ਨਾਲ ਕੁਚਲ ਦਿੱਤੀਆਂ ਪਰ ਅੰਗਰੇਜ਼ ਪ੍ਰਤੀ ਅੰਦਰੂਨੀ ਜੰਗ ਉਵੇਂ ਹੀ ਚੱਲਦੀ ਰਹੀ। 1885 ਈ. ਤੱਕ 96 ਨਾਮਧਾਰੀ ਅੰਗਰੇਜ਼ ਸਰਕਾਰ ਦੇ ਅਨੇਕਾਂ ਤਸੱਦਦ ਝੱਲਦੇ ਹੋਏ ਵੱਖ-ਵੱਖ ਸਮਿਆਂ ਵਿੱਚ ਗੁਰੂ ਰਾਮ ਸਿੰਘ ਕੋਲ ਰੰਗੂਨ ਪਹੁੰਚਦੇ ਰਹੇ। ਗੁਰੂ ਰਾਮ ਸਿੰਘ ਦੀਆਂ ਹਸਤ ਲਿਖਤਾਂ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਨੂੰ ਸੌਂਪਦੇ ਤੇ ਇਹਨਾਂ ਚਿੱਠੀ ਪੱਤਰਾਂ ਦਾ ਸਿਲਸਿਲਾ ਅੰਗਰੇਜ਼ਾਂ ਦੀਆਂ ਅੱਖਾਂ ਵਿੱਚ ਘੱਟਾ ਪਾ ਕੇ ਗੁਪਤ ਰੂਪ ਵਿੱਚ ਲੰਮਾ ਸਮਾਂ ਚੱਲਦਾ ਰਿਹਾ। ਇਹਨਾਂ ਲਿਖਤਾਂ ਰਾਹੀਂ ਵੀ ਕੂਕਾ ਅੰਦੋਲਨ ਦਾ ਘੋਲ ਪੰਜਾਬ ਅਤੇ ਭਾਰਤ ਤੋਂ ਬਾਹਰ ਅੰਤਰਰਾਸ਼ਟਰੀ ਪੱਧਰ ਤੱਕ ਫੈਲਿਆ। ਗੁਰੂ ਰਾਮ ਸਿੰਘ ਦੀਆਂ ਇਹਨਾਂ ਲਿਖਤਾਂ ਦੀ ਬਹੁਤ ਵੱਡੀ ਇਤਿਹਾਸਿਕ ਮਹੱਹਤਾ ਹੈ। ਇਹਨਾਂ ਲਿਖਤਾਂ ਦੀ ਗਿਣਤੀ 64 ਹੈ ਤੇ ਇਹਨਾਂ ਲਿਖਤਾਂ ਨੂੰ ਇਤਿਹਾਸਕਾਰਾਂ ਨੇ ਹੁਕਮਨਾਮਿਆਂ ਦਾ ਨਾਂਅ ਦਿੱਤਾ ਹੈ। ਜਿਸਨੂੰ ਬੰਗਲ ਦੇ ਇਤਿਹਾਸਕਾਰ ਡਾ. ਪੀ.ਸੀ. ਰਾਏ ਆਪਣੀ ਕਲਮ ਨਾਲ ਇੰਝ ਲਿਖਦੇ ਹਨ-

"ਆਜ਼ਾਦੀ ਦੇ ਇਤਿਹਾਸ ਵਿੱਚ ਗੁਰੂ ਰਾਮ ਸਿੰਘ, ਮੌਲਮੀਨ ਜੇਹਲ ਦੇ ਕਾਂਸਟੇਬਲ ਹਰਨਾਮ ਸਿੰਘ, ਭੈਣੀ ਸਾਹਿਬ ਦੇ ਗੁਰੂ ਬੁੱਧ ਸਿੰਘ, ਸਿਰਹਾਲੀ ਦੇ ਮੀਹਾਂ ਸਿੰਘ, ਸੰਤ ਸਿੰਘ, ਮਛੂਆ ਬਾਜ਼ਾਰ ਸਟਰੀਟ ਦੇ ਬਨਬਿਹਾਰੀ ਸਿੰਘ, ਰੂਸੀ ਹਾਕਮ ਕਾਰਡਕ ਮਿਆਨ, ਕਰੋਲ ਕੋਵ ਤੇ ਈਵਾਨੋਵ ਸਭਨਾਂ ਨੇ ਰਲਕੇ ਇੱਕ ਹੈਰਾਨ ਕਰਨ ਵਾਲੇ ਅਧਿਆਏ ਦੀ ਰਚਨਾ ਕੀਤੀ ਹੈ।"

ਆਜ਼ਾਦੀ ਪ੍ਰਾਪਤੀ, ਬਰਾਬਰਤਾ, 'ਸਭੈ ਸਾਂਝੀਵਾਲ ਸਦਾਇਨ' ਲਈ ਅੱਜ ਜਿੱਥੇ ਗੁਰੂ ਰਾਮ ਸਿੰਘ ਜੀ ਦਾ ਨਾਂ ਇਤਿਹਾਸ ਦੇ ਸੁਨਿਹਰੀ ਪੰਨਿਆਂ 'ਤੇ ਦਰਜ ਹੈ ਉੱਥੇ ਸੰਸਾਰ ਪੱਧਰ ਦੇ ਵਿਦੇਸ਼ੀ ਖੋਜੀ ਐਗਨੇਸ਼ ਹੂਪਰ, ਹੈਨਰੀ ਗੌਟਲਿਈਬ, ਬਰਵਾਰਾਬੋਵਰਜ਼ ਅਤੇ ਬ੍ਰਿੰਟ ਬੌਵਰਜ਼ ਨੇ 331 ਸਫਿਆਂ ਦੀ ਇੱਕ ਕਿਤਾਬ "MEN OF THE MILLENNIUM" ਲਿਖੀ ਹੈ। ਉਨ੍ਹਾਂ ਖੋਜ ਕਰਕੇ 1000 ਵਰ੍ਹੇ ਦੇ 1000 ਵਿਸ਼ੇਸ਼ ਵਿਅਕਤੀ ਚੁਣੇ ਹਨ ਜਿਨ੍ਹਾਂ ਵਿੱਚ 13 ਭਾਰਤੀ ਹਨ ਜਿੰਨ੍ਹਾਂ ਨੇ ਸੱਭਿਅਤਾ ਨੂੰ ਮੋੜਾ ਦਿੱਤਾ ਅਤੇ ਉਹਨਾਂ 13 ਵਿਅਕਤੀਆਂ ਵਿੱਚੋਂ ਪੰਜਾਬੀ ਵਿਅਕਤੀ "ਗੁਰੂ ਰਾਮ ਸਿੰਘ" ਹੈ। ਡਾ. ਇਕਬਾਲ ਨੇ ਠੀਕ ਲਿਖਿਆ ਹੈ-

"ਹਜ਼ਾਰੋਂ ਸਾਲ ਨਰਗਿਸ ਅਪਨੀ ਬੇਨੂਰੀ ਪਹਿ ਰੋਤੀ ਹੈ,
ਬੜੀ ਮੁਸ਼ਕਲ ਸੇ ਹੋਤਾ ਹੈ ਚਮਨ ਮੇਂ ਦੀਦਾਵਰ ਪੈਦਾ ।"

ਮੋਬਾ. 98768-50680

- ਮੁਹਿੰਦਰ ਸਿੰਘ ਕੂਕਾ

# ਵਿਦੇਸ਼ੀ ਹਕੂਮਤ ਦੇ ਸਮਾਂਨਾਂਤਰ ਆਪਣੀ ਸਵਦੇਸ਼ੀ ਰਾਜਨੀਤਕ ਸੱਤਾ

ਜਿਵੇਂ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1699 ਈ. ਦੀ ਵੈਸਾਖੀ ਵਾਲੇ ਦਿਨ ਸਿੱਖਾਂ ਦੇ ਸਿਰ ਮੰਗ ਕੇ ਉਨ੍ਹਾਂ ਨੂੰ ਪਰਖਿਆ, ਮੁਰਦਾ ਹੋ ਚੁੱਕੀ ਕੌਮ ਨੂੰ ਸੁਰਜੀਤ ਕੀਤਾ ਅਤੇ ਫਿਰ ਮਨੋਂ ਨਿਡਰ, ਸਰੀਰ ਤੇ ਚਰਿੱਤਰ ਪੱਖੋਂ ਬਲਵਾਨ ਤੇ ਸੂਰਬੀਰ ਸਿੱਖ ਯੋਧਿਆਂ ਦੀ 'ਖ਼ਾਲਸਾ ਫ਼ੌਜ' ਦੀ ਸਿਰਜਨਾ ਕੀਤੀ ਸੀ, ਸਤਿਗੁਰੂ ਰਾਮ ਸਿੰਘ ਜੀ ਨੇ ਵੀ ਸੰਨ 1857 ਈ. ਦੀ ਵੈਸਾਖੀ ਨੂੰ 'ਸੰਤ ਖ਼ਾਲਸਾ' ਦੀ ਪੁਨਰ-ਸਿਰਜਣਾ ਕੀਤੀ ਸੀ। ਸ੍ਰੀ ਦਸਮੇਸ਼ ਜੀ ਦੇ ਸਮੇਂ ਹਿੰਦੁਸਤਾਨ ਵਿਚ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦਾ ਨਿਰੰਕੁਸ਼, ਅੱਤਿਆਚਾਰੀ ਤੇ ਧਾਰਮਿਕ-ਕੱਟੜਵਾਦਤਾ ਵਾਲਾ ਰਾਜ ਸੀ ਅਤੇ ਗੁਰੂ ਰਾਮ ਸਿੰਘ ਜੀ ਦੇ ਵਕਤ ਭਾਰਤ ਵਿਚ ਸੱਤ ਸਮੁੰਦਰੋਂ ਪਾਰ ਆਏ ਕਪਟੀ ਕਿਸਮ ਦੇ ਵਿਦੇਸ਼ੀ ਵਿਉਪਾਰੀ ਤੇ ਹੱਦ ਦਰਜੇ ਦੇ ਜ਼ਾਲਿਮ ਅੰਗਰੇਜ਼ ਸ਼ਾਸਕਾਂ ਦੀ ਹਕੂਮਤ ਸੀ ਕਿਉਂਕਿ ਉਨ੍ਹਾਂ ਮਾਰਚ 1849 ਈ.'ਚ ਪੰਜਾਬ ਨੂੰ ਵੀ ਹੜੱਪ ਲਿਆ ਸੀ। ਏਥੇ ਕਾਬਜ਼ ਹੁੰਦਿਆਂ ਹੀ ਅੰਗਰੇਜ਼ ਹਾਕਮਾਂ ਨੇ ਆਪਣੀ ਪੁਰਾਣੀ 'ਧਵਿਦਿਏ ਅਨਦ_ਲਏ' -'ਪਾੜੋ ਤੇ ਰਾਜ ਕਰੋ'- ਦੀ ਨੀਤੀ ਅਧੀਨ ਪਿਛਲੀ ਅੱਧੀ ਸਦੀ ਤੋਂ ਕਾਇਮ ਹਿੰਦੂ-ਸਿੱਖ-ਮੁਸਲਿਮ ਏਕਤਾ-ਇਤਫ਼ਾਕ ਨੂੰ (ਪੰਜਾਬ ਅੰਦਰ ਗਊ-ਬੱਧ ਕਰਨ ਵਾਸਤੇ ਅਧਿਕਤਰ ਧਾਰਮਿਕ-ਮਹੱਤਤਾ ਵਾਲੇ ਸਥਾਨਾਂ, ਸ਼ਹਿਰਾਂ, ਕਸਬਿਆਂ ਦੇ ਨੇੜੇ ਬੁੱਚੜਖਾਨੇ ਖੁਲਵਾ ਕੇ) ਦੁਫਾੜ ਕਰਨਾ ਆਰੰਭ ਕਰ ਦਿੱਤਾ। ਮਹਾਰਾਜਾ ਰਣਜੀਤ ਸਿੰਘ ਦੇ 'ਖ਼ਾਲਸਾ ਰਾਜ' ਸਮੇਂ ਪੰਜਾਬ ਵਿਚ ਗਊ-ਬੱਧ ਮੁਕੰਮਲ ਤੌਰ ਤੇ ਬੰਦ ਸੀ ਤੇ ਏਥੋਂ ਦੀ ਮੁਸਲਿਮ ਵੱਸੋਂ ਨੇ ਆਪਣੇ ਸੁਹਿਰਦ ਮਹਾਰਾਜੇ ਦੇ ਹੁਕਮਾਂ ਦੀ ਤਹਿ ਦਿਲੋਂ ਤਾਮੀਲ ਕੀਤੀ ਸੀ। ਪਰ ਅੰਗ੍ਰੇਜ਼ ਹਾਕਮਾਂ ਨੇ ਪੰਜਾਬ ਵਿਚ ਜਲਦੀ ਹੀ ਜਾਣ ਬੁੱਝ ਕੇ ਮੁਸਲਮਾਨਾਂ ਨੂੰ ਗਊ-ਬੱਧ ਕਰਨ ਦੀ ਪੂਰੀ ਖੁੱਲ੍ਹ ਦੇ ਦਿੱਤੀ। ਸਿੱਖ-ਅੰਗਰੇਜ਼ ਲੜਾਈਆਂ ਦੌਰਾਨ ਸਿੱਖ ਸੈਨਿਕਾਂ ਨੇ ਜਿਸ ਸੂਰਮਗਤੀ ਨਾਲ ਲੜਦਿਆਂ ਔਂਗਰੇਜ਼ਾਂ ਦੇ ਆਹੂ ਲਾਹੇ ਸਨ (ਪਰ ਗ਼ੱਦਾਰ ਪ੍ਰਧਾਨ ਮੰਤਰੀ ਗੁਲਾਬ ਸਿੰਘ ਡੋਗਰਾ, ਸੈਨਾਪਤੀ ਲਾਲ ਸਿੰਘ ਤੇ ਤੇਜ ਸਿੰਘ ਡੋਗਰਾ ਅਤੇ ਕੁਝ ਹੋਰ ਨਮਕ-ਹਰਾਮ ਸਰਦਾਰਾਂ ਦੇ ਦੁਸ਼ਕਰਮਾਂ ਕਾਰਨ ਹਾਰ ਗਏ ਸਨ), ਹੁਣ ਅੰਗ੍ਰੇਜ਼-ਹਾਕਮ ਸਿੱਖਾਂ ਪਾਸੋਂ ਗਿਣ ਗਿਣ ਕੇ ਬਦਲੇ ਲੈਣਾ ਚਾਹੁੰਦੇ ਸਨ। ਪਹਿਲੇ, ਉਨ੍ਹਾਂ ਬਾਗ਼ੀ ਸਿੱਖ ਸਰਦਾਰਾਂ ਤੇ ਨੇਤਾਵਾਂ ਨੂੰ ਕਰੜੀਆਂ ਸਜ਼ਾਵਾਂ ਦਿੱਤੀਆਂ, ਬਾਕੀ ਰਹਿ ਗਏ ਰਾਜੇ, ਰਜਵਾੜੇ, ਜਗੀਰਦਾਰਾਂ ਨੂੰ ਆਪਣੇ ਵਫ਼ਾਦਾਰ ਕੁੱਤੇ ਬਣਾਇਆ ਤੇ ਫਿਰ ਆਮ ਹਿੰਦੂ-ਸਿੱਖ ਜਨਤਾ ਦੀ ਅਣਖ ਨੂੰ ਵੰਗਾਰਨ ਵਾਸਤੇ ਬੁੱਚੜਖਾਨੇ ਖੋਲ੍ਹ ਦਿੱਤੇ। ਜਦੋਂ ਹਿੰਦੂ-ਸਿੱਖਾਂ ਵੱਲੋਂ ਬੁੱਚੜਖਾਨਿਆਂ ਵਿਰੁੱਧ ਸ਼ਿਕਾਇਤ ਕੀਤੀ ਗਈ ਤਾਂ ਅੰਗ੍ਰੇਜ਼ ਹਾਕਮਾਂ ਦਾ ਜਵਾਬ ਸੀ- "ਓਦੋਂ ਤੁਹਾਡੇ ਮਹਾਰਾਜੇ ਦਾ ਰਾਜ ਸੀ, ਹੁਣ ਸਾਡਾ ਰਾਜ ਹੈ" ਤੇ ਵਿਰੋਧ ਕਰਨ ਵਾਲਿਆਂ ਨੂੰ ਵੀ ਕਰੜੀਆਂ ਸਜ਼ਾਵਾਂ ਦੇਣ ਲੱਗ ਪਏ।

ਪੰਜਾਬ ਦੇ ਸਿੱਖ ਆਪਣਾ ਰਾਜ-ਭਾਗ ਗੁਆ ਕੇ ਜ਼ਾਲਿਮ ਤੇ ਕਪਟੀ ਅੰਗ੍ਰੇਜ਼ ਸ਼ਾਸਕਾਂ ਦੇ ਗੁਲਾਮ ਤਾਂ ਹੋ ਹੀ ਚੁੱਕੇ ਸਨ ਪਰ ਉਨ੍ਹਾਂ ਦੀ ਇਸ ਅਧੋਗਤੀ ਤੇ ਕਮਜ਼ੋਰੀ ਦਾ ਕਾਰਨ ਸੀ - 'ਗੁਰਸਿੱਖੀ ਜੀਵਨ-ਜਾਚ ਦੇ ਅਸੂਲਾਂ ਅਤੇ ਰਹਿਤ-ਬਹਿਤ ਨੂੰ ਵਿਸਾਰ ਕੇ, ਬਦ-ਇਖ਼ਲਾਕੀ ਭਰਿਆ ਵਿਲਾਸੀ ਜੀਵਨ ਅਪਨਾਉਣਾ ਅਤੇ ਤਰ੍ਹਾਂ ਤਰ੍ਹਾਂ ਦੇ ਨਸ਼ਿਆਂ ਤੇ ਅਨੈਤਿਕਤਾ ਵਿਚ ਗ਼ਲਤਾਨ ਹੋ ਜਾਣਾ'। ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲਾਂ ਸਿੱਖਾਂ ਨੂੰ ਇਸ ਨਿੱਘਰੀ ਹੋਈ ਹਾਲਤ ਵਿਚੋਂ ਬਾਹਰ ਕੱਢਿਆ: ਸਰੀਰਕ, ਮਾਨਸਿਕ, ਆਤਮਿਕ ਕਮਜ਼ੋਰੀਆਂ, ਸਮਾਜਿਕ ਬੁਰਾਈਆਂ, ਵਹਿਮਾਂ-ਭਰਮਾਂ ਅਤੇ ਹਰ ਪ੍ਰਕਾਰ ਦੇ ਨਸ਼ਿਆਂ ਤੋਂ ਮੁਕਤ ਕੀਤਾ; ਗੁਰਸਿੱਖੀ ਰਹੁ-ਰੀਤ, ਗੁਰਬਾਣੀ ਦੇ ਪਾਠ-ਕੀਰਤਨ ਤੇ ਕੇਵਲ ਇੱਕ ਸਰਬਸ਼ਕਤੀਮਾਨ ਅਕਾਲ-ਪੁਰਖ ਦੀ ਨਿਸ਼ਕਾਮ ਬੰਦਗੀ ਕਰਨ ਦਾ ਹੀ ਰਸਤਾ ਦੱਸਿਆ; ਉੱਚਾ-ਸੁੱਚਾ ਗ਼ੈਰਤ ਤੇ ਸਵੈਮਾਣ ਭਰਿਆ, ਨਿਡਰ ਅਤੇ ਬੁਲੰਦ ਜੀਵਨ ਜਿਊਣ ਦੀ ਸਿੱਖਿਆ ਦਿੱਤੀ ਅਤੇ ਫਿਰ ਦੇਸ਼ ਦੀ ਸੁਤੰਤਰਤਾ ਦੇ ਸੰਗ੍ਰਾਮ ਵਾਸਤੇ ਆਖ਼ਰੀ ਸਵਾਸਾਂ ਤਕ ਜੂਝਣ, ਲੜਨ-ਮਰਨ ਤੇ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਵਾਸਤੇ ਆਪਣੇ ਸਿੱਖਾਂ ਨੂੰ ਤਿਆਰ-ਬਰ-ਤਿਆਰ ਸੂਰਬੀਰ ਯੋਧੇ ਬਣਾਇਆ। ਕੁਝ ਹੀ ਵਰ੍ਹਿਆਂ ਦੇ ਅੰਦਰ ਆਪ ਜੀ ਨੇ ਨਾਮਧਾਰੀ 'ਸੰਤ ਖ਼ਾਲਸਾ' ਅਥਵਾ ਕੂਕੇ ਸਿੰਘਾਂ ਦੀ ਉਹ ਸਿਰਲੱਥ ਜਮਾਤ ਖੜੀ ਕਰ ਦਿੱਤੀ ਜਿਸਦੇ ਅਦੁੱਤੀ ਕਾਰਨਾਮਿਆਂ ਨੇ ਵਿਦੇਸ਼ੀ ਸ਼ਾਸਕਾਂ ਸਮੇਤ ਉਨ੍ਹਾਂ ਦੇ ਪਾਲਤੂ, ਵਫ਼ਾਦਾਰ ਤੇ ਪਿਛਲੱਗ ਦੇਸੀ ਹਾਕਮਾਂ ਦੀ ਨੀਂਦ ਹਰਾਮ ਕਰ ਦਿੱਤੀ ਅਤੇ ਅੰਗ੍ਰੇਜ਼ਾਂ ਦੇ ਪੰਜਾਬ ਸਣੇ ਭਾਰਤ ਵਿਚਲੇ ਸਾਮਰਾਜ ਦੀ ਮਜ਼ਬੂਤ ਬੁਨਿਆਦ ਨੂੰ ਹੀ ਹਿਲਾ ਕੇ ਰੱਖ ਦਿੱਤਾ। ਆਪ ਜੀ ਨੇ ਦਸਾਂ ਸਾਲਾਂ ਅੰਦਰ ਹੀ ਸੱਤ ਲੱਖ ਗੁਰਸਿੱਖੀ ਵਿਚ ਪਰਪੱਕ, ਨਿਰਭੀਕ ਤੇ ਮਰਜੀਵੜੇ ਕਿਸਾਨ-ਦਸਤਕਾਰ-ਮਿਹਨਤਕਸ਼ ਕਿਰਤੀ-ਕਾਮੇ ਸਿੰਘਾਂ ਦੀ ਅਦੁੱਤੀ ਫੌਜ ਤਿਆਰ ਕਰਕੇ ਸਮੇਂ ਦੀ ਵਿਦੇਸ਼ੀ ਹਕੂਮਤ ਦੇ ਸਮਾਂਨਾਂਤਰ ਆਪਣੀ ਸਵਦੇਸ਼ੀ ਰਾਜਨੀਤਕ ਸੱਤਾ ਵੀ ਕਾਇਮ ਕਰ ਲਈ ਸੀ ਜਿਸ ਤੋਂ ਭੈ-ਭੀਤ ਹੋ ਕੇ ਬਰਤਾਨਵੀ ਸਰਕਾਰ ਨੇ ਭਾਰਤ ਦੀ ਇਸ ਪਹਿਲੀ ਇਨਕਲਾਬੀ ਜਥੇਬੰਦੀ 'ਕੂਕਾ ਲਹਿਰ' ਨੂੰ ਤੁਰਤ-ਫੁਰਤ ਖ਼ਤਮ ਕਰਨ ਵਾਸਤੇ ਬੜੇ ਹੀ ਕਠੋਰ ਕਦਮ ਚੁੱਕੇ। ਸੈਂਕੜੇ ਕੂਕੇ ਸਿੰਘਾਂ ਨੂੰ ਤੋਪਾਂ, ਫਾਂਸੀਆਂ, ਜਲਾਵਤਨੀਆਂ ਦੀਆਂ ਸਜ਼ਾਵਾਂ ਦਿੱਤੀਆਂ ਅਤੇ ਕਈ ਹਜ਼ਾਰ ਨਾਮਧਾਰੀ ਸਿੱਖਾਂ ਨੂੰ ਕੈਦਾਂ, ਭਾਰੀ ਜੁਰਮਾਨੇ, ਬਾ-ਮੁਸ਼ੱਕਤ ਜੇਲ੍ਹ ਦੀਆਂ ਸਜ਼ਾਵਾਂ ਦੇ ਨਾਲ ਨਾਲ ਉਨ੍ਹਾਂ ਦੀਆਂ ਜ਼ਮੀਨਾਂ-ਜਾਇਦਾਦਾਂ ਦੀਆਂ ਕੁਰਕੀਆਂ ਵੀ ਕੀਤੀਆਂ ਗਈਆਂ। ਸਾਰੇ ਨਾਮਧਾਰੀਆਂ ਨੂੰ ਇਕ 'ਜੁਰਾਇਮ-ਪੇਸ਼ਾ ਕੌਮ' ਐਲਾਨ ਕਰ ਦਿੱਤਾ ਗਿਆ। ਸਤਿਗੁਰੂ ਰਾਮ ਸਿੰਘ ਜੀ ਨੂੰ ਬਰ੍ਹਮਾ ਦੇਸ ਵਿਚ ਤੇ ਉਨ੍ਹਾਂ ਦੇ ਦਸ ਅਹਿਮ ਸੂਬਿਆਂ ਨੂੰ ਪੰਜਾਬ ਤੋਂ ਬਾਹਰ ਜਲਾਵਤਨ ਕਰਕੇ ਦੂਰ-ਦੁਰਾਡੇ ਕਿਲਿਆਂ ਅਤੇ ਜੇਲ੍ਹਾਂ ਅੰਦਰ ਉਮਰ ਭਰ ਲਈ ਜਾਂ ਲੰਮੇਰੀ ਕੈਦ ਵਾਸਤੇ ਤਾੜੀ ਰੱਖਿਆ ਅਤੇ ਪਿੱਛੇ ਸ੍ਰੀ ਭੈਣੀ ਸਾਹਿਬ ਦੇ ਇਤਿਹਾਸਿਕ ਗੁਰਦੁਆਰੇ ਦੀ ਡਿਉਢੀ ਸਾਹਮਣੇ ਇਕਵੰਜਾ ਵਰ੍ਹੇ ਪੁਲਿਸ-ਚੌਕੀ ਦਾ ਕਰੜਾ ਪਹਿਰਾ ਬਿਠਾਈ ਰੱਖਿਆ। ਅੰਗ੍ਰੇਜ਼ੀ ਹਾਕਮਾਂ ਵੱਲੋਂ ਕੂਕਿਆਂ ਉਪਰ ਅਕਹਿ ਤੇ ਅਸਹਿ, ਖ਼ੂਨ ਦੇ ਅੱਖਰਾਂ ਨਾਲ ਲਿਖੇ ਜਾਣ ਵਾਲੇ, ਬੇ-ਮਿਸਾਲ ਤਸ਼ੱਦਦ ਅਤੇ ਅਣ-ਮਨੁੱਖੀ ਜ਼ੁਲਮ-ਸਿਤਮ ਢਾਹੇ ਗਏ।

ਸਦੀਆਂ ਤੋਂ ਸਾਡੇ ਭਾਰਤ ਦੇਸ ਵਿਚ ਗਊ ਤੇ ਬੈਲ ਏਥੋਂ ਦੀ ਕਿਰਸਾਨੀ, ਖੇਤੀ ਅਤੇ ਆਰਥਿਕਤਾ ਦੇ ਮੁੱਖ ਸਾਧਨ ਰਹੇ ਹਨ। ਇਤਿਹਾਸਕਾਰ ਸ੍ਰ. ਨਾਹਰ ਸਿੰਘ ਅਨੁਸਾਰ, "ਗਊਆਂ-ਬੈਲਾਂ ਦਾ ਬੱਧ ਸਾਡੀ ਆਰਥਿਕਤਾ ਉਪਰ ਵੀ ਹਮਲਾ ਸੀ। ਗੁਰੂ ਰਾਮ ਸਿੰਘ ਜੀ ਨੇ ਆਪਣੇ ਹੁਕਮਨਾਮਿਆਂ ਰਾਹੀਂ ਵੀ ਜਨਤਾ ਨੂੰ ਸਾਵਧਾਨ ਕਰਦਿਆਂ

ਲਿਖਿਆ ਸੀ-"ਗਊ ਤਾਂ ਬਿੱਲੇ ਖਾ ਜਾਣਗੇ, ਨਾ ਮਿਲੇਗਾ ਬੈਲ ਖੇਤੀ ਕਰਨ ਨੂੰ ਨਾ ਵਰਖਾ ਹੋਵੇਗੀ ।"

ਇਹ ਪ੍ਰਸਿੱਥਤੀ ਦੇਸ਼ ਵਿਚ ਕਾਲ ਪੈਣ ਦਾ ਸੰਕੇਤ ਦਿੰਦੀ ਸੀ।(ਅੰਗ੍ਰੇਜ਼ੀ-ਸ਼ਾਸਨ ਦੌਰਾਨ ਕਈ ਭਿਆਨਕ ਸੋਕੇ ਤੇ ਕਾਲ ਵੀ ਪਏ ਤੇ ਮਹਾਂਮਾਰੀਆਂ ਵੀ ਫੈਲੀਆਂ ਪਰ ਵਿਦੇਸ਼ੀ ਸ਼ਾਸਕਾਂ ਨੇ ਨਾ ਤਾਂ ਕੋਈ ਉਜਰ ਕੀਤਾ, ਨਾ ਹੀ ਕਿਰਸਾਨੀ ਪਰਜਾ ਤੋਂ ਖੇਤੀ ਅਧੀਨ ਜ਼ਮੀਨ ਦਾ ਮਾਲੀਆ ਉਗਰਾਹੁਣ ਸਮੇਂ ਕੋਈ ਛੂਟ ਦਿੱਤੀ ਤੇ ਨਾ ਹੀ ਕੋਈ ਰਾਹਤ ਪਹੁੰਚਾਈ। ਸਗੋਂ ਪੈਦਾ ਹੋਈ ਜਿਨਸ ਦੀ ਮਿਕਦਾਰ ਅਨੁਸਾਰ ਜਿਨਸੀ-ਮਾਲੀਆ ਲੈਣ ਦੀ ਬਜਾਏ ਨਕਦੀ ਮਾਲੀਆ ਉਗਰਾਹੁਣਾ ਸੁਨਿਸ਼ਚਿਤ ਕੀਤਾ- ਫ਼ਸਲ ਹੋਈ ਹੋਵੇ ਭਾਵੇਂ ਨਾ। ਨਤੀਜੇ ਵਜੋਂ, ਕਿਸਾਨ ਸੂਦਖੋਰ ਸ਼ਾਹੂਕਾਰਾਂ ਪਾਸੋਂ ਹਰ ਛਿਮਾਹੀ ਨੂੰ ਲਏ ਕਰਜ਼ਿਆਂ ਦੇ ਬੋਝ ਹੇਠ ਦਬਦੇ ਚਲੇ ਗਏ ਤੇ ਗਹਿਣੇ ਪਈਆਂ ਆਪਣੀਆਂ ਜ਼ਮੀਨਾਂ ਤੋਂ ਬੇਦਖ਼ਲ ਹੁੰਦੇ ਰਹੇ। -- ਲੇਖਕ)। ''ਤੀਸਰੇ, ਅੰਗ੍ਰੇਜ਼ਾਂ ਦੇ ਵਪਾਰਕ ਹਿੱਤ ਵੀ ਇਸ ਗਊ-ਬੱਧ ਨਾਲ ਜੁੜੇ ਹੋਏ ਸਨ। ਜਿੰਨੀਆਂ ਗਊਆਂ ਤੇ ਬੈਲ ਪੰਜਾਬ ਜਾਂ ਹਿੰਦੁਸਤਾਨ ਵਿਚ ਕਤਲ ਹੁੰਦੇ ਸਨ, ਉਨ੍ਹਾਂ ਦੀਆਂ ਖੱਲਾਂ ਇੰਗਲੈਂਡ ਨੂੰ ਬਰਾਮਦ ਕੀਤੀਆਂ ਜਾਂਦੀਆਂ ਸਨ ਜਿਸ ਵਿਚ ਅੰਗ੍ਰੇਜ਼ਾਂ ਦਾ ਹੀ ਲਾਭ ਸੀ। ...ਗਊ-ਬੱਧ ਦੀ ਖੁੱਲ੍ਹ ਕਾਰਨ ਅੰਮ੍ਰਿਤਸਰ, ਲਾਹੌਰ, ਗੁਰਦਾਸਪੁਰ, ਸਿਆਲਕੋਟ, ਸ਼ੇਖ਼ੂਪੁਰਾ ਤੇ ਗੁੱਜਰਾਂਵਾਲਾ ਜ਼ਿਲਿਆਂ ਦੇ ਜੱਟ ਸਿੱਖ ਮੁਸ਼ਕਿਲ ਨਾਲ ਹੀ ਆਪਣੇ ਬਾਬਿਆਂ ਨੂੰ ਮਿਲੀਆਂ ਜ਼ਮੀਨਾਂ ਆਪਣੇ ਪਾਸ ਰੱਖ ਸਕੇ। ...ਇਹ ਬੁੱਚੜਖਾਨੇ ਖੁੱਲ੍ਹਣ ਪਿੱਛੋਂ ਭਾਰਤ ਤੋਂ ਇੰਗਲੈਂਡ ਨੂੰ ਜਾਣ ਵਾਲੀਆਂ ਖੱਲਾਂ ਵਿਚ ਨਿਰੰਤਰ ਵਾਧਾ ਹੁੰਦਾ ਰਹਿਣਾ ਇਸ ਤੱਥ ਦਾ ਪ੍ਰਤੱਖ ਪ੍ਰਮਾਣ ਸੀ। ...ਪੰਜਾਬ ਵਿਚ ਖੋਲ੍ਹੇ ਗਏ ਅੰਮ੍ਰਿਤਸਰ ਤੇ ਰਾਏਕੋਟ ਦੇ ਬੁੱਚੜਖਾਨੇ ਸਿੱਖ ਧਰਮ-ਸਥਾਨਾਂ ਦੇ ਨਜ਼ਦੀਕ ਖੋਲ੍ਹੇ ਗਏ ਸਨ ਜਿਸਦਾ ਭਾਵ ਇਹ ਸੀ ਕਿ ਅੰਗ੍ਰੇਜ਼ ਸ਼ਾਸਕ ਸਿੱਖਾਂ ਵਿਚ ਅਣਖ ਤੇ ਗ਼ੈਰਤ ਦੀ ਬਚੀ ਹੋਈ ਕਣੀ ਦੀ ਪਰਖ ਕਰਨੀ ਚਾਹੁੰਦੇ ਸਨ। ਅੰਗ੍ਰੇਜ਼ਾਂ ਵੱਲੋਂ ਸਿੱਖਾਂ ਦੀ ਅਣਖ ਨੂੰ ਪਾਈ ਇਹ ਵੰਗਾਰ ਕੇਵਲ ਨਾਮਧਾਰੀਆਂ ਨੇ ਹੀ ਕਬੂਲੀ ਤੇ ਬੁੱਚੜਖਾਨਿਆਂ ਉਤੇ ਅਚਾਨਕ ਹਮਲੇ ਕਰਕੇ ਅੰਗ੍ਰੇਜ਼ਾਂ ਦੀ ਇਸ ਘਿਣਾਉਣੀ ਚਾਲ ਦਾ ਪੁਰਜ਼ੋਰ ਵਿਰੋਧ ਕੀਤਾ। ਕਿਉਂਕਿ ਇਹ ਸਰਕਾਰੀ ਸ਼ਹਿ ਅਤੇ ਹੁਕਮ ਅਨੁਸਾਰ ਹੀ ਖੋਲ੍ਹੇ ਗਏ ਸਨ ਇਸ ਲਈ ਅੰਬਾਲੇ ਦੇ ਕਮਿਸ਼ਨਰ ਮੈਕਨਬ ਨੇ ਨਾਮਧਾਰੀਆਂ ਵੱਲੋਂ ਬੁੱਚੜਖਾਨਿਆਂ ਉਪਰ ਕੀਤੇ ਗਏ ਹਮਲਿਆਂ ਨੂੰ ਸਰਕਾਰ ਵਿਰੁੱਧ 'ਸਿੱਧੀ ਬਗਾਵਤ' ਗਿਣਿਆ ਸੀ।"[1]

ਡਾ. ਗੰਡਾ ਸਿੰਘ ਤੇ ਡਾ. ਗੋਪਾਲ ਸਿੰਘ ਵਰਗੇ ਸਿੱਖ ਇਤਿਹਾਸਕਾਰਾਂ ਨੇ ਨਾਮਧਾਰੀ ਲਹਿਰ ਦੇ ਰਾਜਨੀਤਕ ਪਹਿਲੂਆਂ ਨੂੰ ਨਜ਼ਰਅੰਦਾਜ਼ ਕੀਤਾ ਹੈ ਤੇ ਕੂਕੇ ਸਿੱਖਾਂ ਵੱਲੋਂ ਬੁੱਚੜਖਾਨਿਆਂ ਉਪਰ ਕੀਤੇ ਗਏ ਹਮਲਿਆਂ ਨੂੰ 'ਹਿੰਦੂਆਂ ਵਾਲੀ' ਗਊ-ਭਗਤੀ ਭਾਵਨਾ ਦਾ ਪ੍ਰਗਟਾਵਾ ਹੀ ਸਿੱਧ ਕੀਤਾ ਹੈ। ਬ੍ਰਿਟਿਸ਼ ਸਰਕਾਰ ਦੀ ਸਦਾ ਵਫ਼ਾਦਾਰ ਰਹਿਣ ਵਾਲੀ ਆਪਣੀ 'ਸਿੰਘ-ਸਭਾਈ' ਵਿਚਾਰਧਾਰਾ ਅਧੀਨ ਇਨ੍ਹਾਂ ਇਤਿਹਾਸਕਾਰਾਂ ਨੇ ਕੂਕੇ ਸਿੱਖਾਂ ਨੂੰ 'ਸੁਤੰਤਰਤਾ ਸੰਗ੍ਰਾਮੀਏ' ਕਬੂਲ ਹੀ ਨਹੀਂ ਕੀਤਾ। ਇਸ ਸੌੜੀ ਸੋਚ ਦੇ ਸ਼ਿਕਾਰ ਹੋਏ ਸਿੱਖ ਇਤਿਹਾਸਕਾਰਾਂ ਨੇ ਨਾਮਧਾਰੀ ਸਿੱਖਾਂ ਨਾਲ ਅੰਗ੍ਰੇਜ਼ਾਂ ਪ੍ਰਤੀ ਪੱਕੀ ਵਫ਼ਾਦਾਰੀ ਨਿਭਾਉਣ ਵਾਲੇ ਸਿੱਖ ਰਾਜੇ-ਰਜਵਾੜਿਆਂ, ਜਗੀਰਦਾਰਾਂ, ਧਨਾਢ ਸਰਦਾਰਾਂ ਅਤੇ ਇਤਿਹਾਸਕ ਗੁਰਦਵਾਰਿਆਂ ਉਤੇ ਕਾਬਜ਼ ਰਹੇ ਪੁਜਾਰੀਆਂ ਵਾਂਗ ਹੀ ਵਰਤਾਉ ਕੀਤਾ ਹੈ। ਜਦ ਕਿ ਅੰਗ੍ਰੇਜ਼ ਸਰਕਾਰ ਦਾ ਖੁੱਲ੍ਹਮ-ਖੁੱਲ੍ਹਾ ਵਿਰੋਧ ਕਰਕੇ ਨਾਮਧਾਰੀ ਅਥਵਾ 'ਕੂਕੇ ਸਿੱਖ' ਤਾਂ 'ਖ਼ਾਲਸਾ ਰਾਜ' ਦੀ ਪੁਨਰ-ਸਥਾਪਨਾ ਕਰਨ ਵਾਸਤੇ ਹੀ ਯਤਨਸ਼ੀਲ ਸਨ। ਨਿਰਪੱਖ ਸਿਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਵੀ ਇਹੀ ਕਹਿੰਦਾ ਹੈ ਕਿ ਕੂਕਿਆਂ ਵੱਲੋਂ ਦੇਸ਼ ਦੀ ਸੁਤੰਤਰਤਾ ਹਿੱਤ ਕੀਤੀਆਂ ਗਈਆਂ ਅਣਥੱਕ ਕੋਸ਼ਿਸ਼ਾਂ ਤੇ ਕੁਰਬਾਨੀਆਂ ਦੇਣ ਦਾ ਅਸਲ ਟੀਚਾ 'ਰਾਜ ਦੀ ਪ੍ਰਾਪਤੀ' ਹੀ ਸੀ - "**ਦਸਮੇਂ ਗੁਰੁ ਕੇ ਸਿੰਘ ਸਾਦਿਕ ਸਹੀ ਹੈਂ ਸਭਿ, ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ।**"[2]

ਰਾਜ ਲੈਣ ਦੀ ਇੱਛਾ ਤਾਂ ਮਲੇਰਕੋਟਲਾ 'ਤੇ ਹਮਲਾ ਕਰਨ ਵਾਲੇ ਕੂਕੇ ਮਸਤਾਨਿਆਂ ਦੇ ਜਥੇਦਾਰ ਸ੍ਰ. ਹੀਰਾ ਸਿੰਘ ਨੇ ਹੀ ਡਿਪਟੀ ਕਮਿਸ਼ਨਰ ਐਲ. ਕਾਵਨ ਸਾਹਵੇਂ ਸਪਸ਼ਟ ਪ੍ਰਗਟ ਕਰ ਦਿੱਤੀ ਸੀ ਕਿ ਕੂਕੇ ਰਾਜ ਲੈਣ ਦੇ ਆਸ਼ੇ ਵਾਸਤੇ ਹੀ ਲੜ-ਮਰ ਰਹੇ ਹਨ। ਜਸਵਿੰਦਰ ਸਿੰਘ ਹਿਸਟੋਰੀਅਨ ਨੇ ਆਪਣੀ ਪੁਸਤਕ 'ਸੰਗਰਾਮੀ ਚਿਹਰੇ' ਵਿਚਲੇ ਇਕ ਲੇਖ ਵਿਚ ਇਹ ਤੱਥ ਵੀ ਜ਼ਾਹਰ ਕੀਤਾ ਹੈ ਕਿ 'ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ' ਦਾ 'ਬੋਲਾ' ਜਾਂ ਨਾਅਰਾ ਸਭ ਤੋਂ ਪਹਿਲਾਂ ਕੂਕੇ ਸਿੰਘਾਂ ਨੇ ਹੀ ਸ਼ਰ੍ਹੇ-ਆਮ ਬੋਲ ਬੋਲ ਕੇ ਪ੍ਰਚਲਤ ਕੀਤਾ ਸੀ ਜਿਸਨੂੰ ਬਹੁਤ ਚਿਰਾਂ ਬਾਅਦ ਸਿੰਘ-ਸਭੀਆਂ ਨੇ ਆਪਣੀ ਰੋਜ਼ਾਨਾ ਅਰਦਾਸ ਦਾ ਅੰਗ ਬਣਾ ਲਿਆ।

ਪ੍ਰਸਿੱਧ ਸਿੱਖ ਵਿਦਵਾਨ ਸ੍ਰ. ਕਪੂਰ ਸਿੰਘੀ C.S. ਨੇ ਆਪਣੀ ਪੁਸਤਕ 'ਸਪਤ ਸ੍ਰਿੰਗ' ਦੇ ਪਹਿਲੇ ਹੀ ਲੇਖ 'ਬਾਬਾ ਰਾਮ ਸਿੰਘ' ਵਿਚ ਗਊ-ਬੱਧ ਦੇ ਸੰਬੰਧ ਵਿਚ ਇਹ ਇਤਿਹਾਸਕ ਤੇ ਠੋਸ ਸੱਚਾਈ ਪ੍ਰਗਟ ਕਰ ਦਿੱਤੀ ਹੈ ਕਿ ਸਾਡੇ ਦੇਸ਼ ਵਿਚ ਸਮੇਂ ਸਮੇਂ "**ਗਊ-ਬੱਧ ਦਾ ਰੋਕਣਾ ਤੇ ਰੁਕਵਾਉਣਾ ਇਸ ਗੱਲ ਦਾ ਸਬੂਤ ਤੇ ਚਿੰਨ੍ਹ ਸੀ ਕਿ ਬਦੇਸ਼ੀਆਂ ਦਾ ਰਾਜ ਤੇ ਗ਼ਲਬਾ ਭਾਰਤ-ਵਾਸੀਆਂ ਜਾਂ ਦੇਸ ਉਤੋਂ ਉਠ ਗਿਆ ਹੈ। ਗਊ-ਬੱਧ ਸਰਕਾਰੀ ਤੌਰ 'ਤੇ ਪ੍ਰਵਾਨ ਕਰਨਾ ਇਸ ਗੱਲ ਦਾ ਸਬੂਤ ਤੇ ਚਿੰਨ੍ਹ ਸੀ ਕਿ ਭਾਰਤ ਦੇਸ਼ ਤੇ ਭਾਰਤਵਾਸੀ ਪ੍ਰਾਧੀਨ ਹਨ।**" ਸੋ ਇਹ ਵੀ ਸੱਚ ਹੀ ਹੈ ਕਿ ਮਲੌਦ ਦੇ ਲਾਗਲੇ ਪਿੰਡ ਰੱਬੋਂ ਦਾ ਜੰਮਪਲ, ਬਾਬਾ ਬੀਰ ਸਿੰਘ ਨੌਰੰਗਾਬਾਦੀ ਦਾ ਸੂਰਬੀਰ ਚੇਲਾ ਤੇ ਚੇਲਿਆਂਵਾਲਾ (ਗੁਜਰਾਤ) ਵਿਖੇ ਹੋਈ ਲੜਾਈ ਵਿੱਚ ਹੋਈ ਸਿੱਖਾਂ ਦੀ ਹਾਰ ਪਿੱਛੋਂ ਅੰਗਰੇਜ਼ਾਂ ਸਾਹਮਣੇ ਹਥਿਆਰ ਨਾ ਸੁੱਟਣ ਵਾਲੇ ਸੁਤੰਤਰਤਾ-ਸੰਗਰਾਮੀ ਸਤਿਕਾਰ-ਯੋਗ ਭਾਈ ਮਹਾਰਾਜ ਸਿੰਘ ਤੋਂ ਵੀ ਵਧ ਕੇ ਸਤਿਗੁਰੂ ਰਾਮ ਸਿੰਘ ਤੇ ਉਨ੍ਹਾਂ ਦੇ ਅਣਖੀ ਸਿੱਖਾਂ ਨੇ ਆਪਣੇ ਆਪ ਨੂੰ ਜ਼ਿਹਨੀ ਤੇ ਆਤਮਿਕ ਤੌਰ ਤੇ ਸਦਾ ਸੁਤੰਤਰ ਹੀ ਮੰਨਿਆਂ ਸੀ, ਅੰਗਰੇਜ਼ਾਂ ਦੇ 'ਪ੍ਰਾਧੀਨ' ਤਾਂ ਕਦਾਚਿਤ ਨਹੀਂ। ਗੁਰੂ ਗੋਬਿੰਦ ਸਿੰਘ ਤੇ ਉਨ੍ਹਾਂ ਦੇ ਖ਼ਾਲਸੇ ਨੇ ਵੀ ਤਾਂ ਪਹਾੜੀ ਰਾਜਿਆਂ ਤੇ ਮੁਗ਼ਲ ਹਾਕਮਾਂ ਦੀ ਈਨ, ਅਧੀਨਗੀ ਜਾਂ ਪ੍ਰਾਧੀਨਤਾ ਕਦੇ ਵੀ ਸਵੀਕਾਰ ਨਹੀਂ ਸੀ ਕੀਤੀ- ਇਕ ਅਕਾਲ ਪੁਰਖ ਦੇ ਆਸਰੇ ਉਹ ਆਜੀਵਨ ਸੁਤੰਤਰ ਵਿਚਰਦੇ ਰਹੇ। ਸ੍ਰੀ ਕਲਗੀਧਰ ਦਸਮੇਸ਼ ਪਾਤਸ਼ਾਹ ਆਪਣੀ ਬਾਣੀ ਵਿਚ ਗਊ-ਘਾਤ ਨੂੰ ਸਾਰੀ ਪ੍ਰਿਥਵੀ ਤੋਂ ਖ਼ਤਮ ਕਰਨ ਵਾਸਤੇ ਅਕਾਲ ਪੁਰਖ ਪਾਸ ਇੰਞ ਅਰਦਾਸ ਕਰਦੇ ਹਨ:- **ਯਹੀ ਆਸ ਪੂਰਨ ਕਰਹੁ ਤੁਮ ਹਮਾਰੀ॥ ਮਿਟੈ ਕਸ਼ਟ ਗਊਅਨ ਛੁਟੈ ਖੇਦ ਭਾਰੀ॥.... ਯਹੀ ਦੇਹ ਆਗਿਆ ਤੁਰਕਨ ਗਹੈ ਖਪਾਊਂ॥ ਗਊ-ਘਾਤ ਕਾ ਦੋਖ ਜਗ ਸਿਉ ਮਿਟਾਊਂ॥** ਇਸੇ ਸਿੱਖੀ ਸੰਕਲਪ ਅਨੁਸਾਰ ਹੀ ਸੂਰਬੀਰ ਕੂਕੇ ਸਿੰਘਾਂ ਨੇ ਗਊ-ਘਾਤ ਕਰਨ ਵਾਲਿਆਂ ਨੂੰ ਸੋਧਿਆ, ਕਰਵਾਉਣ ਵਾਲੇ ਹਾਕਮਾਂ ਤੋਂ ਬਾਗ਼ੀ ਹੋਏ ਤੇ ਬੇਮਿਸਾਲ ਕੁਰਬਾਨੀਆਂ ਦਿੱਤੀਆਂ।

ਹੁਣ ਅਸੀਂ ਹਥਲੇ ਲੇਖ ਦੇ ਸਿਰਲੇਖ ਤੇ ਇਸਦੇ ਆਰੰਭ ਵਿਚ ਹੀ ਪ੍ਰਗਟ ਕੀਤੇ ਗਏ ਆਸ਼ੇ ਵੱਲ ਪਰਤਦੇ ਹਾਂ।

"ਅਪ੍ਰੈਲ,1871 ਈ. ਨੂੰ ਦਮਦਮੇ ਸਾਹਿਬ ਵਿਖੇ ਵੈਸਾਖੀ ਤੋਂ

ਬਾਅਦ ਸਤਿਗੁਰੂ ਰਾਮ ਸਿੰਘ ਜੀ ਨੇ ਸੂਬਾ ਖੁਸ਼ਹਾਲ ਸਿੰਘ ਦੇ ਸੱਦੇ 'ਤੇ ਉਹਦੇ ਪਿੰਡ ਥਰਾਜ ਵਿਖੇ ਦਰਸ਼ਨ ਦਿੱਤੇ। ਏਥੋਂ ਜਦ ਵਾਪਸ ਮੁੜ ਰਹੇ ਸਨ ਤਾਂ ਸੂਬਾ ਗਿਆਨੀ ਸਿੰਘ ਦਾ ਭਰਾ ਹਰਨਾਮ ਸਿੰਘ ਮੰਡੀ ਕਲਾਂ, ਮਾਈਆਂ-ਬੀਬੀਆਂ ਦੇ ਜਥੇ ਦੇ ਨਾਲ ਨਾਲ ਤੁਰਦਾ ਮਸਤਾਨੇ ਸਿੰਘਾਂ ਨੂੰ ਚੰਗਾ ਨਾ ਲੱਗ। ਵਰਜਣ ਤੇ ਉਹ ਵੱਧ ਘੱਟ ਬੋਲਿਆ। ਮਸਤਾਨਿਆਂ ਨੇ ਉਸਨੂੰ ਘੋੜੀ ਤੋਂ ਲਾਹ ਕੇ ਚੰਗਾ ਸਾਜਿਆ ਤੇ ਮਰਨਾਊ ਕਰ ਦਿੱਤਾ। ਜਦੋਂ ਸੂਬਾ ਗਿਆਨੀ ਸਿੰਘ ਨੂੰ ਪਤਾ ਲੱਗਾ ਕਿ ਉਹਦੇ ਭਰਾ ਨੂੰ ਮਸਤਾਨਿਆਂ ਨੇ ਮਾਰ ਦਿੱਤਾ ਹੈ ਤਾਂ ਉਸਨੇ ਰੋਹ ਵਿਚ ਆ ਕੇ ਲੋਥ ਨਾਲ ਲੋਥ ਪਾਉਣ ਦਾ ਸੰਕਲਪ ਕਰ ਲਿਆ। ਚੰਗੇ ਭਾਗਾਂ ਨੂੰ ਹਰਨਾਮ ਸਿੰਘ ਮਰਿਆ ਨਹੀਂ ਸੀ। ਸਾਰੇ ਸੂਬੇ ਮਸਤਾਨਿਆਂ ਖ਼ਿਲਾਫ਼ ਸਤਿਗੁਰੂ ਜੀ ਪਾਸ ਫ਼ਰਿਆਦੀ ਹੋਏ। ਆਪ ਨੇ ਨੰਗਲੇ ਦੀ ਢਾਬ ਤੇ ਮਸਤਾਨਿਆਂ ਨੂੰ ਖ਼ੂਬ ਡਾਂਗ-ਪਰਸ਼ਾਦ ਵਰਤਾਇਆ। ਇਕ ਚੱਕਰ ਵਿਚ ਬੱਝੇ ਮਸਤਾਨਿਆਂ ਨੇ ਜਦ ਇਕ ਪਾਸੇ ਡਾਂਗਾਂ ਖਾ ਲਈਆਂ ਤਾਂ ਉਨ੍ਹਾਂ ਉਲਟ ਦਿਸ਼ਾ ਵਿਚ ਘੁੰਮ ਕੇ ਕਿਹਾ-"ਸੱਚਿਆ ਪਾਤਸ਼ਾਹ! ਹੁਣ ਸਾਡੇ ਇਸ ਪਾਸੇ ਦੇ ਪਾਪ ਵੀ ਝਾੜਨ ਦੀ ਕਿਰਪਾ ਕਰੋ।" ਸਤਿਗੁਰੂ ਜੀ ਨੇ ਤੁਰੰਤ ਮਸਤਾਨਿਆਂ ਦੇ ਦੂਜੇ ਪਾਸੇ ਵੀ ਡਾਂਗਾਂ ਨਾਲ ਚੰਗੀ ਤਰ੍ਹਾਂ ਸੇਕ ਦਿੱਤੇ ਅਤੇ ਨਾਲ ਹੀ ਉਨ੍ਹਾਂ ਨੂੰ ਭੁੱਖੇ ਰੱਖੇ ਜਾਣ ਦਾ ਇਲਾਹੀ ਹੁਕਮ ਵੀ ਚਾੜ੍ਹ ਦਿੱਤਾ। ਮਸਤਾਨਿਆਂ ਨੇ ਉਫ਼ ਤੱਕ ਨਾ ਕੀਤੀ, ਸਗੋਂ ਬੜੇ ਸਿਦਕ ਨਾਲ ਕੁੱਟ ਵੀ ਖਾਧੀ ਤੇ ਗੁਰੂ-ਹੁਕਮ ਨੂੰ ਮੰਨਦੇ ਹੋਏ ਤਿੰਨ ਦਿਨ ਪਰਸ਼ਾਦਾ ਵੀ ਨਾ ਛਕਿਆ। ਅਖ਼ੀਰ, ਕਰਤਾਰ ਗੜ੍ਹ ਦੇ ਸ੍ਰ. ਗੁਰਦਿੱਤ ਸਿੰਘ ਦੀ ਬੇਨਤੀ ਸਵੀਕਾਰ ਕਰਕੇ ਸਤਿਗੁਰੂ ਜੀ ਨੇ ਉਹਦੇ ਪਿੰਡ ਹੋ ਰਹੇ ਲੰਗਰ ਵਿਚ ਮਸਤਾਨਿਆਂ ਨੂੰ ਹੁਕਮ ਦੇ ਕੇ ਪ੍ਰਸ਼ਾਦ ਛਕਾਇਆ ਅਤੇ ਆਪ ਵੀ ਛਕਿਆ। ਸ.ਸ.ਵਿਰਕ ਅਗਾਂਹ ਲਿਖਦੇ ਹਨ- ਮਸਤਾਨਿਆਂ ਨੂੰ ਵੀ ਇਹ ਅਹਿਸਾਸ ਤੇ ਨਿਸ਼ਚਾ ਹੋ ਗਿਆ ਸੀ ਕਿ ਸਤਿਗੁਰਾਂ ਨੇ ਜੋ ਡਾਂਗਾਂ ਫੇਰੀਆਂ ਹਨ, ਇਹ ਤਾਂ ਸਾਡੇ ਸਰੀਰਾਂ 'ਤੇ ਸੰਜੋਆਂ ਪਹਿਨਾਈਆਂ ਹਨ ਕਿ ਸਾਨੂੰ ਕਦੇ ਵੀ ਕੋਈ ਅਸਤਰ-ਸ਼ਸਤਰ ਨਾ ਪੋਹੇ" ਤੇ ਹੀਰਾ ਸਿੰਘ ਨੇ ਕਿਹਾ ਸੀ-"ਸਤਿਗੁਰੂ ਜੀ ਨੇ ਸਾਡੀਆਂ ਦੇਹਾਂ ਹੁਣ ਬੱਜਰ ਦੀਆਂ ਕਰ ਦਿੱਤੀਆਂ ਹਨ।"[3]

ਸੰਤ ਸੰਤੋਖ ਸਿੰਘ ਬਾਹੋਵਾਲ ਵੀ ਲਿਖਦੇ ਹਨ : "ਮਸਤਾਨਿਆਂ ਨੇ ਆਪਣੇ ਸਿਰਾਂ ਦੀ ਫ਼ਸਲ ਬੀਜਣ ਲਈ, ਸ਼ਹੀਦੀਆਂ ਦਾ ਮੌਸਮ ਸਿਰਜਣ ਲਈ ਤਿਆਰੀਆਂ ਤਾਂ ਕਾਫ਼ੀ ਪਹਿਲਾਂ ਤੋਂ ਹੀ ਕਰ ਲਈਆਂ ਸਨ। ਬਾਬਾ ਬਿਸ਼ਨ ਸਿੰਘ ਕਾਬੁਲ ਵਾਲੇ ਨੇ ਆਪਣੇ ਹੱਥੀਂ ਅੰਮ੍ਰਿਤ ਤਿਆਰ ਕਰਕੇ ਜਦੋਂ ਭਾਈ ਹੀਰਾ ਸਿੰਘ-ਲਹਿਣਾ ਸਿੰਘ-ਅਨੂਪ ਸਿੰਘ ਸਕਰੌਦੀ, ਨੰਦ ਸਿੰਘ ਹੰਡਿਆਇਆ ਅਤੇ ਅਤਰ ਸਿੰਘ ਨੂੰ ਛਕਾਇਆ ਤਾਂ ਉਸਦੀ ਮਨਸ਼ਾ ਵੀ ਇਹਨਾਂ ਨੂੰ 'ਪੰਜਾਂ ਪਿਆਰਿਆਂ' ਦਾ ਰੁਤਬਾ ਦੇ ਕੇ ਧਰਮ-ਯੁੱਧ ਲਈ ਤਿਆਰ-ਬਰ-ਤਿਆਰ ਕਰਨਾ ਹੀ ਸੀ।"[4]

'ਕੂਕਾ ਲਹਿਰ' ਆਪਣੇ ਦੇਸੀ, ਲੋਕ-ਪੱਖੀ ਤੇ ਇਨਕਲਾਬੀ ਖਾਸਿਆਂ ਕਾਰਨ, ਕਾਰਲ ਮਾਰਕਸ ਤੇ ਲੈਨਿਨ ਸਮੇਤ, ਕਈ ਯੂਰਪੀਅਨ ਤੇ ਸੋਵੀਅਤ ਰੂਸ ਦੇ ਕ੍ਰਾਂਤੀਕਾਰੀ ਵਿਚਾਰਕਾਂ ਵੱਲੋਂ ਸਲਾਹੀ ਗਈ ਸੀ। ਰੂਸੀਆਂ ਨੇ ਇਸਨੂੰ ਸਾਡੇ ਰਾਸ਼ਟਰੀ ਅੰਦੋਲਨ ਦੀ ਮਹੱਤਵਪੂਰਨ ਤੇ ਸ਼ਾਨਦਾਰ ਘਟਨਾ ਮੰਨਿਆ ਹੈ। ਪੰਜਾਬ ਦੇ ਪ੍ਰਸਿੱਧ ਕਮਿਊਨਿਸਟ ਲੀਡਰ ਅਤੇ ਵਿਚਾਰਕ- ਕਾਮਰੇਡ ਸੋਹਣ ਸਿੰਘ ਜੋਸ਼, ਅਰਜਨ ਸਿੰਘ ਗੜਗੱਜ, ਜਗਜੀਤ ਸਿੰਘ ਆਨੰਦ, ਸ੍ਰ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਆਦਿ ਵੀ ਇਸ ਲਹਿਰ ਦੇ ਵੱਡੇ ਪ੍ਰਸੰਸਕ ਤੇ ਸਮਰਥਕ ਰਹੇ ਹਨ। ਕਾਮਰੇਡ ਅਰਜਨ ਸਿੰਘ 'ਗੜਗੱਜ' ਮੁਤਾਬਿਕ "ਪੰਜਾਬ ਅਤੇ ਨਾਲ ਲੱਗਦੀਆਂ ਰਿਆਸਤਾਂ ਵਿਚ ਗਊ-ਬੱਧ ਲਈ ਅੰਗ੍ਰੇਜ਼ ਹਾਕਮਾਂ ਦੀ ਸ਼ਹਿ 'ਤੇ ਖੋਲ੍ਹੇ ਗਏ ਬੁੱਚੜਖਾਨਿਆਂ ਨੂੰ ਨਾਮਧਾਰੀ ਸਿੰਘ ਫ਼ਿਰਕੂ ਭੜਕਾਹਟ ਅਤੇ ਫ਼ਸਾਦਾਂ ਦੇ ਅੱਡੇ ਸਮਝਦੇ ਸਨ। ਇਸ ਕਾਰਨ, ਕੂਕੇ ਸਿੰਘਾਂ ਨੇ ਇਹਨਾਂ ਬੁੱਚੜਖਾਨਿਆਂ ਉਪਰ ਹਮਲਿਆਂ ਦੀ ਵਿਆਪਕ ਯੋਜਨਾ ਬਣਾਈ ਸੀ।"

**ਸਤਿਗੁਰੂ ਜੀ ਦੇ ਕਰੜੇ ਹੁਕਮ ਦੀ ਕੁਠਾਲੀ ਦੇ ਲਾਲ – ਭਖਦੇ ਸੇਕ ਵਿਚ ਮਸਤਾਨਿਆਂ ਨੇ ਪਿਘਲ ਕੇ, ਆਪਣੇ ਪਾਪਾਂ ਤੇ ਔਗੁਣਾਂ ਦੇ ਖੋਟ ਨੂੰ ਸਾੜ ਕੇ, ਆਪਣੇ ਆਪੇ ਨੂੰ ਸ਼ੁੱਧ ਸੋਨੇ ਵਾਂਗ ਨਿਖਾਰ ਲਿਆ ਸੀ ਤੇ ਉਨ੍ਹਾਂ ਦਾ ਸਿੱਖੀ-ਸਿਦਕ ਵੀ ਗੁਰੂ ਦੀ ਪਰਖ-ਕਸਵੱਟੀ ਉੱਪਰ ਪੂਰਾ ਉਤਰਿਆ ਸੀ। ਇੰਞ 'ਦਾਗੇ ਗਏ' ਇਹ ਸਿੱਖ ਰਣ ਵਿਚ ਜੂਝਦੇ ਹੋਇਆਂ ਬੜੇ ਚਾਅ ਸਹਿਤ ਮਰਨ ਲਈ ਹੁਣ ਤਿਆਰ-ਬਰ-ਤਿਆਰ ਯੋਧੇ ਬਣ ਗਏ ਸਨ। ਭਵਿੱਖ ਵਿਚ ਇਨ੍ਹਾਂ ਨੇ ਹੀ ਅਦਭੁੱਤ ਕਰਿਸ਼ਮੇ ਕਰ ਵਿਖਾਉਣੇ ਸਨ ਤੇ ਅਪੂਰਵ ਬਲੀਦਾਨ ਦੇਣੇ ਸਨ। ਜਦੋਂ ਕਿਸੇ ਅਹਿਰਨ ਉਪਰ ਰੱਖਿਆ ਲੋਹਾ ਵੀ ਲਾਲ-ਗਰਮ ਹੋਵੇ ਤੇ ਲੁਹਾਰ ਦੇ ਹੱਥਾਂ ਵਿਚ ਪਕੜੇ ਹੋਏ ਹਥੌੜੇ ਦੀਆਂ ਸੱਟਾਂ ਵੀ ਉਸ ਲੋਹੇ ਉਪਰ ਲੋੜ ਮੁਤਾਬਿਕ ਪੈਣ, ਸਹੀ ਤੇ ਲੁੜੀਂਦਾ ਹਥਿਆਰ ਵੀ ਓਦੋਂ ਹੀ ਘੜਿਆ ਜਾਂਦਾ ਹੈ। 'ਲੋਹ-ਪੁਰਸ਼' ਤੇ 'ਯੁੱਗ-ਪੁਰਸ਼' ਸਤਿਗੁਰੂ ਰਾਮ ਸਿੰਘ ਜੀ ਤਾਂ ਆਪ ਤਜੁਰਬਾਕਾਰ ਲੁਹਾਰ ਵੀ ਸਨ ਅਤੇ ਯੁੱਗ ਬਦਲ ਦੇਣ ਦੀ ਸਮਰੱਥਾ ਵਾਲੇ ਪੂਰਨ ਪੁਰਸ਼ ਵੀ। ਉਨ੍ਹਾਂ ਦੁਆਰਾ ਕਿਸੇ 'ਸੋਚ-ਸਮਝ ਕੇ ਵਿਉਂਤੀ ਗਈ ਮੁਹਿੰਮ' ਨੂੰ ਸਫ਼ਲਤਾ ਸਹਿਤ ਅੰਜਾਮ ਤਕ ਪਹੁੰਚਾਉਣ ਵਾਲੇ ਮਜ਼ਬੂਤ ਤੇ ਕਾਰਗਰ ਹਥਿਆਰ ਓਥੇ ਘੜ ਦਿੱਤੇ ਗਏ ਸਨ--ਜਿਉਂਦੇ-ਜਾਗਦੇ ਇਨ੍ਹਾਂ ਮਸਤਾਨੇ ਨਾਮਧਾਰੀ ਸਿੱਖਾਂ ਦੇ ਰੂਪ ਵਿਚ।**

ਇਹ ਵੱਖਰੀ ਗੱਲ ਹੈ ਕਿ ਜਿਸ ਮੁਹਿੰਮ ਲਈ ਇਹ ਮਸਤਾਨੇ ਮਲੇਰਕੋਟਲੇ ਦੀ ਰਣ-ਭੂਮੀ ਵਿਚ ਸੂਰਬੀਰਾਂ ਵਾਂਗ ਜੂਝਦੇ ਹੋਏ ਅਚੰਭਿਤ ਕਰ ਦੇਣ ਵਾਲੀ ਦਲੇਰੀ ਤੇ ਅਲੌਕਿਕ ਆਭਾ ਸਹਿਤ ਦੁਸ਼ਮਨ ਦੀਆਂ ਤੋਪਾਂ ਸਾਹਵੇਂ ਤੂੰਬਾ-ਤੂੰਬਾ ਉੱਡ ਕੇ ਸ਼ਹਾਦਤ ਦਾ ਜਾਮ ਪੀ ਗਏ, ਉਹ ਮੁਹਿੰਮ ਇਨ੍ਹਾਂ ਸਿੱਖਾਂ ਨੇ ਆਪ ਹੀ ਵਿਉਂਤੀ ਤੇ ਵਿੱਢੀ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਜੋ ਮੁਹਿੰਮ, ਢੰਗ-ਤਰੀਕਾ ਤੇ ਉਸਨੂੰ ਨੇਪਰੇ ਚਾੜ੍ਹਨ ਦਾ ਸਮਾਂ ਵਿਉਂਤਿਆ ਸੀ, ਉਸ ਦੀ ਰੂਪ-ਰੇਖਾ ਕੁਝ ਹੋਰ ਹੀ ਸੀ। ਸਤਿਗੁਰ ਜੀ ਨੇ ਤਾਂ ਮਸਤਾਨਿਆਂ ਨੂੰ ਇਹ ਗੱਲ ਸਮਝਾਉਣ ਦਾ ਯਤਨ ਵੀ ਕੀਤਾ ਸੀ ਕਿ 'ਇਸ ਵਕਤ, ਰੋਹ ਤੇ ਕਾਹਲੀ ਵਿਚ ਕੀਤੀ ਗ਼ਲਤੀ ਨਾਲ ਸਾਰੀ ਬਣੀ-ਬਣਾਈ ਖੇਡ ਵਿਗੜ ਜਾਏਗੀ'। ਪਰ ਏਧਰ ਇਹ ਮਸਤਾਨੇ ਤੁਰੰਤ 'ਕੁਝ ਅਨੋਖਾ ਕਰ ਗੁਜ਼ਰਨ ਵਾਸਤੇ' ਉਤਾਵਲੇ ਤੇ ਕਾਹਲੇ ਸਨ ਤੇ ਓਧਰ ਅੰਗ੍ਰੇਜ਼ ਹਾਕਮ ਤੇ ਅਧਿਕਾਰੀ ਇਨ੍ਹਾਂ ਕੂਕੇ ਸਿੱਖਾਂ ਤੋਂ ਵੀ ਕਾਹਲੇ ਸਨ ਕਿ ਅਸੀਂ ਇਸ ਲੋਕ ਲਹਿਰ ਦੀ ਬਗ਼ਾਵਤ ਨੂੰ ਛੇਤੀ ਤੋਂ ਛੇਤੀ ਨੱਪ ਕੇ, ਇਹਦੇ ਆਗੂਆਂ ਨੂੰ ਜਲਾਵਤਨ ਕਰ ਕੇ, ਆਪਣੀ ਨਿੱਤ ਦੀ ਸਿਰਦਰਦੀ ਤੋਂ ਸੁਰਖ਼ਰੂ ਹੋਈਏ। ਸ੍ਰ. ਬਦਨ ਸਿੰਘ ਪਾਸੋਂ ਲੁੜੀਂਦੇ ਹਥਿਆਰ ਪ੍ਰਾਪਤ ਕਰਨ ਵਾਸਤੇ ਮਸਤਾਨਿਆਂ ਦਾ ਜਥਾ 14 ਜਨਵਰੀ ਦੀ ਦੁਪਹਿਰ ਬਾਅਦ ਭੈਣੀ ਸਾਹਿਬ ਤੋਂ ਰੱਬੋਂ ਪਿੰਡ ਹੁੰਦੇ ਹੋਏ ਮਲੌਦ ਲਈ ਰਵਾਨਾ ਹੋ ਗਿਆ। ਓਥੇ ਸ਼ਾਮੀਂ ਸਰਦਾਰ ਨਾਲ ਲੜ-ਭਿੜ ਕੇ, ਕੁਝ ਹਥਿਆਰ ਤੇ ਘੋੜੀਆਂ ਖੋਹ ਕੇ, ਉਹ ਸਿੱਧੇ ਮਲੇਰਕੋਟਲੇ ਨੂੰ ਹੋ ਤੁਰੇ ਅਤੇ ਰਾਤ ਰਾਹ ਵਿਚ ਹੀ ਕੱਟ ਕੇ 15 ਜਨਵਰੀ ਦੀ ਸਵੇਰਸਾਰ ਤੁਰੰਤ ਮਲੇਰਕੋਟਲੇ ਜਾ ਧਾਵਾ ਬੋਲਿਆ। ਏਧਰ, ਸਤਿਗੁਰੂ ਜੀ ਨੇ, ਇਕ ਰਾਜਨੀਤਕ ਪੈਂਤੜਾ ਵਰਤਦਿਆਂ, ਸੂਬਾ ਲੱਖਾ ਸਿੰਘ ਰਾਹੀਂ ਲੁਧਿਆਣੇ ਅਧਿਕਾਰੀਆਂ ਨੂੰ ਅਗਾਊਂ ਸੂਚਨਾ ਦੇਣ ਵਾਸਤੇ ਭੇਜ ਦਿੱਤਾ ਸੀ, ਪਰ ਸਰਕਾਰੀ ਅਧਿਕਾਰੀਆਂ ਨੇ ਉਸਨੂੰ ਓਥੇ ਹੀ ਗ੍ਰਿਫ਼ਤਾਰ ਕਰ ਲਿਆ

ਤੇ ਕੂਕੇ ਸਿੰਘਾਂ ਨੂੰ ਰਾਹ ਵਿਚ ਹੀ ਕਿਸੇ ਥਾਂ ਰੋਕਣ ਵਾਸਤੇ ਜਾਣ-ਬੁੱਝ ਕੇ ਕਿਸੇ ਕਿਸਮ ਦਾ ਕੋਈ ਸੁਰੱਖਿਆ-ਪ੍ਰਬੰਧ ਵੀ ਨਾ ਕੀਤਾ।

ਇਹ ਠੀਕ ਹੈ ਕਿ ਮਲੇਰਕੋਟਲੇ ਉਪਰ ਕੀਤੇ ਗਏ ਹਮਲੇ ਅਤੇ ਓਥੋਂ ਦੇ ਰੱਕੜ ਵਿਚ ਵਾਪਰੇ ਸਾਰੇ ਸ਼ਹੀਦੀ ਸਾਕੇ ਪਿੱਛੋਂ ਮੁਖੀ ਕੂਕਾ ਆਗੂਆਂ ਨੂੰ ਤੁਰੰਤ ਜਲਾਵਤਨ ਵੀ ਕੀਤਾ ਗਿਆ ਤੇ ਪਿੱਛੇ ਰਹਿ ਗਏ ਸਿੱਖਾਂ ਨੂੰ ਘੋਰ ਕਸ਼ਟ ਵੀ ਦਿੱਤੇ ਗਏ। ਨਿਰਸੰਦੇਹ, ਕੂਕੇ ਅਤੀ ਭਿਆਨਕ ਸਰਕਾਰੀ ਦਮਨ ਦਾ ਸ਼ਿਕਾਰ ਵੀ ਹੋਏ ਪਰ ਉਹ ਸਾਰੇ ਦੁੱਖਾਂ ਲੱਦੇ ਸਰਕਾਰੀ ਕਹਿਰਾਂ ਦਾ ਖਿੜੇ ਮੱਥੇ ਸਾਹਮਣਾ ਕਰਦੇ ਰਹੇ ਕਿਉਂਕਿ ਉਹ ਚੰਗੀ ਤਰ੍ਹਾਂ ਜਾਣਦੇ ਸਨ ਕਿ ਇਨਕਲਾਬੀ ਲੋਕਾਂ ਦੇ ਹਿੱਸੇ ਅਣਗਿਣਤ ਤਕਲੀਫ਼ਾਂ ਤੇ ਤਸੀਹੇ ਹੀ ਆਉਂਦੇ ਹਨ।

ਪਰ ਅੰਗ੍ਰੇਜ਼ ਹਾਕਮਾਂ ਦੀ 'ਕੂਕਾ ਬਗ਼ਾਵਤ' ਤੋਂ ਜਲਦੀ ਸੁਰਖ਼ਰੂ ਹੋ ਜਾਣ ਦੀ ਸੋਚ ਉਨ੍ਹਾਂ ਦੀ ਬਹੁਤ ਵੱਡੀ ਭੁੱਲ ਸਾਬਤ ਹੋਈ। ਸੰਨ 1863 ਈ. ਤੋਂ ਲੈ ਕੇ 1947 ਤੱਕ ਕੂਕਿਆਂ ਦੁਆਰਾ ਦੇਸ਼-ਆਜ਼ਾਦੀ ਦੀ ਪ੍ਰਾਪਤੀ ਵਾਸਤੇ ਕੀਤੀਆਂ ਗਈਆਂ ਅਣਗਿਣਤ ਵਿਰੋਧੀ ਗਤੀ-ਵਿਧੀਆਂ ਅੰਗ੍ਰੇਜ਼ ਹਾਕਮਾਂ ਲਈ ਨਿਰੰਤਰ ਸਿਰਦਰਦੀ ਦਾ ਵੱਡਾ ਕਾਰਨ ਬਣੀਆ ਰਹੀਆਂ ਤੇ ਉਹ ਕਦੇ ਵੀ ਚੈਨ ਦੀ ਨੀਂਦ ਨਾ ਸੌਂ ਸਕੇ। ਸਤਿਗੁਰੂ ਰਾਮ ਸਿੰਘ ਜੀ ਵੱਲੋਂ ਚਲਾਈ ਗਈ 'ਕੂਕਾ ਲਹਿਰ'ਦੀ ਬਾਗ਼ੀਆਨਾ ਮਸ਼ਾਲ ਤੇ ਬੁਲੰਦ ਆਵਾਜ਼ ਨਾ ਕਦੀ ਬੁੱਝੀ, ਨਾ ਹੀ ਬੰਦ ਹੋਈ, ਸਗੋਂ ਇਹਦੀ ਲਟ-ਲਟ ਬਲਦੀ ਰੌਸ਼ਨੀ ਕਈ ਹੋਰ ਦੇਸੀ-ਵਿਦੇਸ਼ੀ ਲੋਕ-ਲਹਿਰਾਂ ਨੂੰ ਵੀ ਜਨਮ ਦੇ ਗਈ।

'ਕੂਕਾ ਲਹਿਰ' ਬਾਰੇ ਇਕ ਸੁੱਘੜ ਵਿਦਵਾਨ ਡਾ. ਅਜੀਤ ਸਿੰਘ ਦੀ ਇਸ ਤਰਕ-ਪੂਰਣ ਟਿੱਪਣੀ ਨਾਲ ਹਰ ਸੂਝਵਾਨ ਪਾਠਕ ਜ਼ਰੂਰ ਸਹਿਮਤ ਹੋਵੇਗਾ:- "ਮੈਂ 'ਕੂਕਾ ਲਹਿਰ' ਨੂੰ ਜਮਾਤੀ ਪੱਧਰ 'ਤੇ ਲੜਿਆ ਗਿਆ ਦੇਸ਼ ਦੀ ਆਜ਼ਾਦੀ ਦਾ ਪਹਿਲਾ ਇਨਕਲਾਬੀ ਸੰਘਰਸ਼ ਮੰਨਦਾ ਹਾਂ। ਇਸ ਤੱਥ ਦੀ ਪੁਸ਼ਟੀ ਇਤਿਹਾਸ ਦੇ ਤੱਥ ਤੇ ਤੱਥਾਂ ਦੀ ਸਾਰਥਕਤਾ ਕਰਦੀ ਹੈ।ਅੰਗ੍ਰੇਜ਼ ਹਾਕਮਾਂ ਦੀਆਂ ਖ਼ੁਫ਼ੀਆਂ ਰਿਪੋਰਟਾਂ ਵਿਚੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ 'ਕੂਕਾ ਲਹਿਰ' ਦਾ ਮੁੱਖ ਮੰਤਵ ਨਿਰੋਲ ਧਾਰਮਿਕ ਨਹੀਂ ਸਗੋਂ ਰਾਜਨੀਤਕ ਸੀ। ਕੂਕੇ 'ਮਲੇਛ' ਰਾਜ ਦੇ ਨਜ਼ਾਮ ਨੂੰ ਬਦਲਣ ਲਈ ਸੰਘਰਸ਼ ਕਰ ਰਹੇ ਸਨ। ਜੇ ਇਹ ਲਹਿਰ ਨਿਰੋਲ ਧਾਰਮਿਕ ਹੁੰਦੀ ਤਾਂ ਇਸ ਲਹਿਰ ਦੇ ਬਾਨੀ ਨੂੰ ਕਾਲੇ ਪਾਣੀ (ਬਰ੍ਹਮਾ ਵਿਖੇ ਜਲਾਵਤਨੀ) ਦੀ ਸਜ਼ਾ ਅੰਗ੍ਰੇਜ਼ ਹਕੂਮਤ ਨਾ ਦਿੰਦੀ। ਸਤਿਗੁਰੂ ਰਾਮ ਸਿੰਘ ਨੇ ਨਾ ਕੇਵਲ ਅੰਗ੍ਰੇਜ਼ੀ ਹਕੂਮਤ ਦੇ ਸਮਾਨਾਂਤਰ ਆਪਣੀ ਹਕੂਮਤ ਚਲਾਈ ਸਗੋਂ ਨੇਪਾਲ ਤੇ ਕਸ਼ਮੀਰ ਵਿਚ ਕੂਕਾ ਰਜਮੈਂਟਾਂ ਨੂੰ ਹੋਂਦ ਵਿਚ ਲਿਆਂਦਾ, ਰੂਸ ਤੱਕ ਪਹੁੰਚ ਕੀਤੀ ਤਾਂ ਜੁ ਰੂਸੀ ਮਦਦ ਨਾਲ ਪੰਜਾਬ ਤੇ ਭਾਰਤ ਵਿਚੋਂ ਅੰਗ੍ਰੇਜ਼ਾਂ ਦੇ 'ਮਲੇਛੀ ਰਾਜ' ਦਾ ਖ਼ਾਤਮਾ ਕੀਤਾ ਜਾਵੇ।......ਬਾਬਾ ਰਾਮ ਸਿੰਘ ਨੇ ਇਤਿਹਾਸਕ ਪੱਖੋਂ ਉਹ ਕੰਮ ਵੀ ਕੀਤੇ ਜਿਨ੍ਹਾਂ ਨੇ ਅੰਗ੍ਰੇਜ਼ੀ ਸਰਕਾਰ ਨੂੰ ਵਖਤ ਪਾਇਆ ਹੋਇਆ ਸੀ। ਅਸਲ ਵਿਚ ਵੇਲੇ ਦਾ ਸਥਾਪਿਤ ਨਜ਼ਾਮ ਪਰਜਾ ਕੋਲੋਂ ਪੂਰੀ ਗੁਲਾਮੀ ਤੇ ਵਫ਼ਾਦਾਰੀ ਦੀ ਮੰਗ ਕਰਦਾ ਹੈ। ਖ਼ਾਸ ਕਰ ਜਦ ਇਹ ਰਾਜ ਪ੍ਰਬੰਧ ਬਾਹਰੋਂ ਆਏ ਲੋਕਾਂ ਦਾ ਹੋਵੇ ਤਾਂ ਉਹ ਨਿਯਮਾਂ ਤੇ ਰਵਾਇਤਾਂ ਨੂੰ ਹੋਰ ਵੀ ਸਖ਼ਤੀ ਨਾਲ ਲਾਗੂ ਕਰਦਾ ਹੈ। ਸਤਿਗੁਰੂ ਰਾਮ ਸਿੰਘ ਨੇ ਇਕ ਮੁਤਵਾਜ਼ੀ ਸਰਕਾਰ ਦਾ ਸਿਲਸਿਲਾ ਸਥਾਪਿਤ ਕੀਤਾ। ਰਾਜਨੀਤਕ ਪੱਖ ਤੋਂ ਇਹ ਅੰਗਰੇਜ਼ੀ ਸਰਕਾਰ ਦੀ ਖੁੱਲ੍ਹਮ-ਖੁੱਲ੍ਹਾ ਵਿਰੋਧਤਾ ਸੀ, ਅੰਗਰੇਜ਼ੀ ਰਾਜ-ਪ੍ਰਬੰਧ ਨੂੰ ਵੰਗਾਰਨਾ ਸੀ। ਇਸ ਮੁਤਵਾਜ਼ੀ ਸਿਲਸਿਲੇ ਤੋਂ ਪਤਾ ਲਗਦਾ ਹੈ ਕਿ ਸਤਿਗੁਰੂ ਰਾਮ ਸਿੰਘ ਇਕ ਦੂਰ ਤੇ ਦੀਰਘ ਦ੍ਰਿਸ਼ਟੀ ਵਾਲੇ ਆਗੂ ਸਨ। ਇਹ ਸੀ ਅੰਗਰੇਜ਼ੀ ਸਰਕਾਰ ਦੇ ਰਾਜ-ਪ੍ਰਬੰਧ ਦੀਆਂ ਸਰਕਾਰੀ ਸੰਸਥਾਵਾਂ, ਸੇਵਾਵਾਂ, ਵਪਾਰ, ਸਕੂਲਾਂ, ਕਚਹਿਰੀਆਂ, ਅੰਗਰੇਜ਼ੀ ਪਹਿਰਾਵੇ ਤੇ ਰਹਿਣ-ਸਹਿਣ ਦਾ ਮੁਕੰਮਲ ਬਾਈਕਾਟ ਅਤੇ ਸਵਦੇਸ਼ੀ ਵਸਤਾਂ,ਆਪਣੀਆਂ ਰਹੁ-ਰੀਤਾਂ, ਦੇਸੀ ਸਾਧਨਾਂ,ਆਪਣੇ ਡਾਕ-ਇਨਸਾਫ਼-ਵਿਦਿਅਕ ਪ੍ਰਬੰਧ ਤੇ ਖਾਦੀ ਦਾ ਪ੍ਰਯੋਗ-ਪ੍ਰਚਾਰ।... ਆਪਾਂ ਨਾਮਧਾਰੀ ਲਹਿਰ ਦੀ ਇਤਿਹਾਸਕ ਮਹਾਨਤਾ ਨਾਲ ਹੁੰਦੀ ਆ ਰਹੀ ਬੇ-ਇਨਸਾਫ਼ੀ ਦਾ ਤਿਆਗ ਕਰੀਏ। ਸਤਿਗੁਰੂ ਰਾਮ ਸਿੰਘ ਜੀ ਨੇ ਸਮੁੱਚੇ ਦੇਸ਼, ਸਮੁੱਚੀ ਕੌਮ ਤੇ ਸਮੁੱਚੀ ਮਨੁੱਖਤਾ ਲਈ ਏਨਾ ਵੱਡਾ ਸੰਘਰਸ਼ ਕੀਤਾ। ਜੇ ਉਹ ਸੂਰਮਿਆਂ ਤੇ ਯੋਧਿਆਂ ਵਾਂਗ ਦੇਸ਼-ਆਜ਼ਾਦੀ ਵਾਸਤੇ ਜੁਝਾਰੂ ਜੱਦੋ-ਜਹਿਦ ਕਰਦੇ ਰਹੇ ਤਾਂ ਸਾਡਾ ਕੀ ਹੱਕ ਬਣਦਾ ਹੈ ਕਿ ਅਸੀਂ ਉਨ੍ਹਾਂ ਦੀਆਂ ਸਿਖ਼ਰਾਂ ਛੂੰਹਦੀਆਂ ਬੇ-ਜੋੜ ਪ੍ਰਾਪਤੀਆਂ ਨੂੰ ਸਿਰਫ਼ ਵਰਗ ਵਿਸ਼ੇਸ਼ ਤੇ ਨਾਮਧਾਰੀ ਸਮਾਜ ਨਾਲ ਹੀ ਜੋੜੀ ਰੱਖੀਏ?...'ਕੂਕਾ ਲਹਿਰ' ਦੇਸ਼ ਲਈ ਆਜ਼ਾਦੀ ਦਾ ਪਹਿਲਾ ਇਨਕਲਾਬੀ ਸੰਘਰਸ਼ ਸੀ ਪਰ ਇਸਦੀ ਦੇਸ਼ ਭਰ ਵਿਚ ਓਨੀ ਚਰਚਾ ਨਹੀਂ ਹੋਈ ਜਿੰਨੀ ਹੋਣੀ ਚਾਹੀਦੀ ਸੀ। ਅਸਲ ਵਿਚ 'ਕੂਕਾ ਲਹਿਰ' ਦੇ ਇਸ ਇਨਕਲਾਬੀ ਸੰਘਰਸ਼ ਦਾ ਇਤਿਹਾਸ ਦੇਸ ਦੀ ਹਰ ਬੋਲੀ ਵਿਚ ਛਪਣਾ ਚਾਹੀਦਾ ਹੈ। ਨਾਮਧਾਰੀ ਸਮਾਜ ਨੂੰ ਨਹੀਂ, ਦੇਸ਼ ਦੇ ਸਜੱਗ ਇਤਿਹਾਸਕਾਰਾਂ ਨੂੰ ਇਸ ਬਾਰੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ।"[5]

ਨਾਮਧਾਰੀਆਂ ਦੇ ਸੁਨਹਿਰੀ ਇਤਿਹਾਸ ਦੀ ਭੰਨ-ਤੋੜ ਵੀ ਬਹੁਤ ਹੋਈ ਹੈ ਤੇ ਇਸਨੂੰ ਲੋਕਾਂ ਸਾਹਵੇਂ ਆਉਣ ਦੇਣ ਵਿਚ ਵਿਘਨ ਵੀ ਪਾਏ ਜਾਂਦੇ ਰਹੇ ਹਨ। ਇਸ ਗੱਲ 'ਤੇ ਖੇਦ ਪ੍ਰਗਟ ਕਰਦਿਆਂ ਸ੍ਰ. ਭਗਤ ਸਿੰਘ ਨੇ ਲਿਖਿਆ ਸੀ- "**ਕੂਕਾ ਲਹਿਰ ਦਾ ਇਤਿਹਾਸ ਅਜੇ ਲੋਕਾਂ ਸਾਹਵੇਂ ਨਹੀਂ ਆਇਆ। ਕਿਸੇ ਨੇ ਇਸ ਨੂੰ ਅਹਿਮੀਅਤ ਵਲਾ ਸਮਝਿਆ ਹੀ ਨਹੀਂ। ਅਸੀਂ ਕੂਕਿਆਂ ਨੂੰ ਭੁੱਲੜ ਤੇ ਮੂਰਖ਼ ਕਹਿ ਕੇ ਆਪਣੇ ਫ਼ਰਜ਼ ਤੋਂ ਲਾਂਭੇ ਹੋ ਜਾਂਦੇ ਹਾਂ। ਸਵਾਰਥ ਜਾਂ ਲੋੜ ਵਾਸਤੇ ਜੇ ਉਨ੍ਹਾਂ ਆਪਣੀਆਂ ਜਾਨਾਂ ਦਿੱਤੀਆਂ ਹੁੰਦੀਆਂ ਤਾਂ ਅਸੀਂ ਅਣਗਹਿਲੀ ਵਿਖਾ ਸਕਦੇ ਸਾਂ ਪਰ ਉਨ੍ਹਾਂ ਦੀ 'ਮੂਰਖ਼ਤਾ' ਵਿਚ ਵੀ ਦੇਸ਼-ਪ੍ਰੇਮ ਕੁਟ ਕੁਟ ਕੇ ਭਰਿਆ ਹੋਇਆ ਸੀ। ਉਹ ਤੋਪ ਦੇ ਦਹਾਨੇ ਨਾਲ ਬੰਨ੍ਹੇ ਹੋਣ ਸਮੇਂ ਵੀ (ਕੂਕੇ ਸਿੱਖਾਂ ਨੇ ਤੋਪਾਂ ਦੇ ਦਹਾਨੇ ਨਾਲ ਬੰਨ੍ਹੇ ਜਾਣ ਤੋਂ ਇਨਕਾਰ ਕਰ ਦਿੱਤਾ ਸੀ ਤੇ ਉਹ ਤੋਪਾਂ ਸਾਹਮਣੇ ਖੜੇ ਹੋ ਕੇ ਹੀ ਸ਼ਹੀਦ ਹੋਏ ਸਨ-ਲੇਖਕ) ਹੱਸ ਦਿੰਦੇ ਸਨ ਤੇ ਅਨੰਦ ਸਹਿਤ 'ਸਤਿ ਸ੍ਰੀ ਅਕਾਲ' ਦੇ ਆਕਾਸ਼-ਗੂੰਜਾਊ ਜੈਕਾਰਿਆਂ ਨਾਲ ਆਕਾਸ਼ ਪਤਾਲ ਇੱਕ ਕਰ ਦਿੰਦੇ ਸਨ। ਉਨ੍ਹਾਂ ਦੇ ਮੱਥਿਆਂ 'ਤੇ ਦੁੱਖ, ਫ਼ਿਕਰ ਜਾਂ ਪਛਤਾਵੇ ਦੀ ਰੇਖਾ ਵੀ ਨਹੀਂ ਦਿੱਸਦੀ ਸੀ। ਦੇਸ਼ ਵਾਸਤੇ ਨਿਸ਼ਕਾਮ ਭਾਵਨਾ ਨਾਲ ਮਰ-ਮਿਟਣ ਵਾਲੇ ਲੋਕਾਂ ਨੂੰ ਭੁਲਾ ਦੇਣਾ ਅਹਿਸਾਨ-ਫ਼ਰਾਮੋਸ਼ੀ ਹੋਵੇਗੀ। ਅਸੀਂ ਉਨ੍ਹਾਂ ਦੀ ਯਾਦ ਵਿਚ ਕੋਈ ਵੱਡਾ ਥੰਮ ਨਹੀਂ ਖੜ੍ਹਾ ਕਰ ਸਕਦੇ ਤਾਂ ਆਪਣੇ ਦਿਲ ਵਿਚ ਥੋੜ੍ਹੀ ਜਹੀ ਥਾਂ ਦੇਣੋਂ ਕਿਉਂ ਝਿਜਕੀਏ।**"[6]

ਪੰਜਾਬ ਦੇ ਇਕ ਹੋਰ ਉੱਘੇ ਸਿੱਖ ਇਤਿਹਾਸਕਾਰ ਸ੍ਰ ਰਾਮ ਸਿੰਘ ਮਜੀਠਾ ਵੀ ਨਿਰਪੱਖ ਹੋ ਕੇ ਇਹ ਲਿਖਦੇ ਹਨ- "ਨਾਮਧਾਰੀ ਲਹਿਰ ਇਕ ਧਾਰਮਿਕ, ਸੁਧਾਰਕ ਤੇ ਸਦਾਚਾਰਕ ਲਹਿਰ ਹੁੰਦਿਆਂ ਹੋਇਆਂ ਵੀ ਇਕ ਮਹਾਨ ਇਨਕਲਾਬੀ ਲਹਿਰ ਦਾ ਦਰਜਾ ਰੱਖਦੀ ਹੈ। ਇਹ ਪੰਜਾਬੀਆਂ ਅਤੇ ਭਾਰਤੀਆਂ ਲਈ ਹੀ ਨਹੀਂ ਬਲਕਿ ਦੁਨੀਆਂ ਭਰ ਦੇ ਆਜ਼ਾਦੀ-ਘੁਲਾਟੀਆਂ ਵਾਸਤੇ ਪ੍ਰੇਰਨਾ ਤੇ ਉਤਸ਼ਾਹ ਦਾ ਸਾਗਰ ਹੈ। ਸੁਦੇਸ਼ੀ, ਨਾਮਿਲਵਰਤਨ ਤੇ ਨਾਫ਼ੁਰਮਾਨੀ ਦੇ ਜਿਹੜੇ ਰਾਹ ਨਾਮਧਾਰੀ ਲਹਿਰ ਨੇ ਵਿਖਾਏ, ਅੱਧੀ ਸਦੀ ਮਗਰੋਂ ਉਨ੍ਹਾਂ ਉਤੇ ਹੀ ਚੱਲ ਕੇ ਕੌਮੀ ਲਹਿਰ ਨੇ ਕਾਮਯਾਬੀਆਂ ਹਾਸਿਲ ਕੀਤੀਆਂ।......ਇਨ੍ਹਾਂ ਦਾ ਜਥੇਬੰਦਕ ਤਰੀਕਾ, ਆਪਣੀ ਡਾਕ ਤੇ ਮੁਕੰਮਲ ਸਰਕਾਰੀ ਬਾਈਕਾਟ

ਤਾਂ ਅੱਜ ਤਕ ਕੋਈ ਹੋਰ ਕਰ ਹੀ ਨਹੀਂ ਸਕਿਆ।"7·

ਪ੍ਰਸਿੱਧ ਸਿੱਖ ਲੇਖਕ ਸ੍ਰ.ਖੁਸ਼ਵੰਤ ਸਿੰਘ ਅਨੁਸਾਰ, ਨਾਮਧਾਰੀ ਸਿੱਖਾਂ ਦੀ ਭਾਰਤ ਦੇ ਸਵੈਤੰਤਰਤਾ ਸੰਘਰਸ਼ ਵਿਚ ਸ਼ਾਨਦਾਰ ਥਾਂ ਹੈ। ਇਕ ਹੋਰ ਭਾਰਤੀ ਇਤਿਹਾਸਕਾਰ ਨੇ ਆਪਣੀ ਬਹੁ-ਚਰਚਿਤ ਪੁਸਤਕ ਵਿਚ ਲਿਖਿਆ ਹੈ- "**ਸਤਿਗੁਰੂ ਰਾਮ ਸਿੰਘ ਨੇ ਸਵਦੇਸ਼ੀ ਤੇ ਨਾਮਿਲਵਰਤਣ ਲਹਿਰਾਂ ਦੇ ਰੂਪ ਵਿਚ ਸਾਨੂੰ ਅਜਿੱਤ ਤੇ ਅਮਰ ਸ਼ਸਤਰ ਬਖ਼ਸ਼ਿਸ਼ ਕੀਤੇ ਤਾਂ ਜੁ ਅਸੀਂ ਇਨ੍ਹਾਂ ਰਾਹੀਂ ਆਜ਼ਾਦੀ ਪ੍ਰਾਪਤ ਕਰੀਏ। ਸਤਿਗੁਰੂ ਰਾਮ ਸਿੰਘ ਜੀ ਨੇ ਅੰਗ੍ਰੇਜ਼ਾਂ ਦੇ ਮੁਕਾਬਲੇ 'ਤੇ ਆਪਣੀ ਹੀ ਸਰਕਾਰ ਕਾਇਮ ਕਰਨ ਜਾਂ ਸਵੈਰਾਜ ਦੀ ਨੀਂਹ ਰੱਖਣ ਦਾ ਸਰਵ-ਪ੍ਰਥਮ ਵਿਚਾਰ ਸੋਚਿਆ ਤੇ ਸੰਸਾਰ ਨੂੰ ਉਸਦਾ ਸਫ਼ਲ ਪ੍ਰਯੋਗ ਵੀ ਕਰ ਵਿਖਾਇਆ।**" 8·

ਸ੍ਰ. ਜਸਵਿੰਦਰ ਸਿੰਘ 'ਹਿਸਟੋਰੀਅਨ' ਨੇ ਮਲੇਰਕੋਟਲਾ ਵਿਚ ਅੰਗ੍ਰੇਜ਼ ਅਧਿਕਾਰੀਆਂ ਵੱਲੋਂ 17-18 ਜਨਵਰੀ, 1872 ਈ, ਨੂੰ ਤੋਪਾਂ ਦੁਆਰਾ ਕੀਤੇ ਗਏ ਕੂਕੇ ਸਿੰਘਾਂ ਦੇ 'ਸਮੂਹਿਕ ਨਰਸੰਘਾਰ' ਸਮੇਂ ਵਾਪਰੇ ਘਟਨਾਕ੍ਰਮ ਨੂੰ ਘੋਖਦਿਆਂ ਬੜਾ ਹੀ ਅਹਿਮ ਸਵਾਲ ਉਠਾਇਆ ਹੈ ਕਿ ਇਸ ਸਭ ਕਾਸੇ ਪਿੱਛੇ ਉਨ੍ਹਾਂ ਦਾ 'ਅਸਲ ਮਨੋਰਥ ਕੀ ਸੀ'? ਇਸ ਸਵਾਲ ਦਾ ਜਵਾਬ ਲੱਭਣ ਲਈ ਉਨ੍ਹਾਂ ਨੇ ਤਰਕ-ਪੂਰਣ ਛਾਣ-ਬੀਣ ਕੀਤੀ ਹੈ। ਉਹ ਲਿਖਦੇ ਹਨ- "ਆਰਕਾਈਵਜ਼ ਵਿਚ ਪਏ ਦਸਤਾਵੇਜ਼ਾਂ ਨੂੰ ਘੋਖਣ ਤੋਂ ਪਤਾ ਲਗਦਾ ਹੈ ਕਿ ਮਲੇਰਕੋਟਲੇ ਦੇ ਰੱਕੜ ਵਿਚ ਕੂਕਿਆਂ ਨੂੰ ਤੋਪਾਂ ਸਾਹਮਣੇ ਤੂੰਬਾ ਤੂੰਬਾ ਕਰਕੇ ਉਡਾਉਣ ਪਿੱਛੇ ਅੰਗਰੇਜ਼ਾਂ ਦਾ ਮਨੋਰਥ ਸੀ-'ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਤੋਂ ਨਿਰਵਾਸਿਤ ਅਥਵਾ ਜਲਾਵਤਨ ਕਰਨ ਵਾਲਾ ਗੰਭੀਰ ਵਾਤਾਵਰਣ ਸਿਰਜਣਾ'। ਅੰਮ੍ਰਿਤਸਰ ਅਤੇ ਰਾਇਕੋਟ ਦੀਆਂ ਬੁੱਚੜਬੱਧ ਘਟਨਾਵਾਂ ਵਿਚ ਸਤਿਗੁਰਾਂ ਦੀ ਸਿੱਧੀ ਸ਼ਮੂਲੀਅਤ ਦੇ ਪੱਕੇ ਸਬੂਤ ਅੰਗ੍ਰੇਜ਼ ਅਧਿਕਾਰੀਆਂ ਨੂੰ ਨਹੀਂ ਸਨ ਮਿਲ ਰਹੇ। ਸਬੂਤ ਇਕੱਠੇ ਕਰਨ ਲਈ ਉਨ੍ਹਾਂ ਨੇ ਆਪਣੇ ਜਾਸੂਸ ਭੈਣੀ ਸਾਹਿਬ ਵਿਚ ਹੀ ਰੱਖੇ ਹੋਏ ਸਨ। ਅੰਗ੍ਰੇਜ਼ਾਂ ਦੇ ਅਤੀ ਭਰੋਸੇਯੋਗ ਤੇ ਵਫ਼ਾਦਾਰ ਸ੍ਰ. ਅਤਰ ਸਿੰਘ ਭਦੌੜ ਦੇ ਅਧੀਨ ਕੰਮ ਕਰਦੇ ਦੋ ਜਣੇ ਜਾਸੂਸੀ ਕਰਕੇ ਇਸ ਡੇਰੇ ਦੀਆਂ ਅੰਦਰੂਨੀ ਖ਼ਬਰਾਂ ਉਸ ਤਕ ਪਹੁੰਚਾਇਆ ਕਰਦੇ ਸਨ। ਤੀਸਰਾ ਮੁੱਖ ਜਾਸੂਸ ਸੀ ਇਸੇ ਪਿੰਡ ਦਾ ਸੁੱਖੂ ਨੰਬਰਦਾਰ ਜਿਸਨੇ ਮਿਸਟਰ ਮੈਕਨਬ ਸਾਹਵੇਂ ਮੰਨਿਆਂ ਸੀ ਕਿ ਉਹ ਸਰਕਾਰ ਵਾਸਤੇ ਜਾਸੂਸੀ ਕਰਨ ਲਈ ਸਤਿਗੁਰੂ ਜੀ ਦਾ ਮਿੱਤਰ ਤੇ ਸੇਵਕ ਬਣਿਆ ਰਿਹਾ ਸੀ। ਏਸੇ ਕਰਕੇ ਦਿਸੰਬਰ,1871 ਵਿਚ ਸਤਿਗੁਰੂ ਜੀ ਦੇ ਪਿੰਡ ਤੋਂ ਬਾਹਰ ਜਾਣ 'ਤੇ ਪਾਬੰਦੀ ਲਗਾ ਦਿੱਤੀ ਗਈ ਸੀ। ਸੋ ਅੰਗ੍ਰੇਜ਼ ਅਧਿਕਾਰੀਆਂ ਵੱਲੋਂ ਮਲੇਰਕੋਟਲੇ ਦੇ ਰੱਕੜ ਵਿਚ ਕੀਤੀ ਗਈ ਸਾਰੀ ਕਾਰਵਾਈ ਦੇ ਬੀਜ-ਬਿੰਦੂ ਤਾਂ ਪਹਿਲੇ ਹੀ ਸਿਰਜੇ ਜਾ ਚੁੱਕੇ ਸਨ।"9·

15 ਜਨਵਰੀ, 1872 ਦੀ ਤੜਕਸਾਰ ਮਲੇਰਕੋਟਲੇ 'ਤੇ ਧਾਵਾ ਬੋਲਣ ਵਾਲੇ ਕੂਕੇ ਸਿੰਘਾਂ ਦੇ ਜਥੇ ਦਾ ਮੰਤਵ ਸੀ ਗਊਆਂ ਤੇ ਬੈਲਾਂ ਨੂੰ ਕਤਲ ਕਰਨ ਵਾਲੇ ਮੁਸਲਮਾਨ ਬੁੱਚੜਾਂ ਤੇ ਅਧਿਕਾਰੀਆਂ ਨੂੰ ਸੋਧਣਾ। ਲੁੜੀਂਦੇ ਹਥਿਆਰਾਂ ਦੀ ਕਮੀ ਦੇ ਬਾਵਜੂਦ ਉਹ ਬੜੀ ਮੁਸਤੈਦੀ ਤੇ ਬਹਾਦਰੀ ਨਾਲ ਲੜੇ ਸਨ। ਕੋਤਵਾਲੀ ਲਾਗੇ ਘਮਸਾਣ ਦੀ ਲੜਾਈ ਹੋਈ ਸੀ ਤੇ ਉਸ ਕੱਟ-ਵੱਢ ਵਿਚ ਦੋਹਾਂ ਧਿਰਾਂ ਦੇ ਕਾਫੀ ਬੰਦੇ ਮਰੇ ਤੇ ਜ਼ਖ਼ਮੀ ਵੀ ਹੋਏ ਸਨ। ਕੂਕਾ ਜਥੇ ਦੇ ਆਗੂ ਸ੍ਰ. ਹੀਰਾ ਸਿੰਘ ਨੇ ਪਿੱਛਾ ਕਰਦੇ ਆ ਰਹੇ ਸਮੁੰਦ ਖਾਂ ਪਠਾਣ ਨਾਲ ਦਵੰਦ ਯੁੱਧ ਕਰਕੇ ਉਹਦਾ ਸਿਰ ਲਾਹ ਦਿੱਤਾ ਸੀ ਭਾਵੇਂ ਪਠਾਣ ਦਾ ਵਾਰ ਰੋਕਦਿਆਂ ਉਹਦਾ ਆਪਣਾ ਗੁੱਟ ਵੀ ਕੱਟਿਆ ਗਿਆ ਸੀ। ਮਲੇਰਕੋਟਲੇ ਉਪਰ ਕੀਤਾ ਗਿਆ ਧਾਵਾ ਕੂਕੇ ਸਿੱਖਾਂ ਵੱਲੋਂ ਅੰਗ੍ਰੇਜ਼ ਅਧਿਕਾਰੀਆਂ ਨੂੰ 'ਓਪਨ ਚੈਲੇਂਜ' ਅਥਵਾ ਸਿੱਧੀ ਵੰਗਾਰ ਸੀ ਜਿਨ੍ਹਾਂ ਦੀ ਸ਼ਹਿ ਸਦਕਾ ਹੀ ਇਸ ਰਿਆਸਤ ਦੇ ਮੁਸਲਿਮ ਲੋਕ ਤੇ ਪ੍ਰਬੰਧਕ ਅਜਿਹੀਆਂ ਵਧੀਕੀਆਂ ਦੁਆਰਾ ਕੂਕੇ ਸਿੱਖਾਂ ਨੂੰ ਭੜਕਾਅ ਕੇ ਉਨ੍ਹਾਂ ਦੀ ਅਣਖ ਨੂੰ ਪਰਖ ਰਹੇ ਸਨ।

ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਅਨੁਸਾਰ, "16 ਜਨਵਰੀ, 1872 ਨੂੰ ਰੜ ਪਿੰਡ ਦੇ ਬਾਹਰਵਾਰੋਂ, ਦੋ ਮਾਈਆਂ ਇੰਦ ਕੌਰ ਤੇ ਖੇਮ ਕੌਰ ਸਮੇਤ 68 ਨਾਮਧਾਰੀਆਂ ਨੇ ਬਿਨਾਂ ਕਿਸੇ ਉਜਰ ਦੇ ਆਪਣੇ ਆਪ ਨੂੰ ਸ਼ੇਰਪੁਰ ਦੇ ਥਾਣੇਦਾਰ ਦੇ ਹਵਾਲੇ ਕਰ ਦਿੱਤਾ ਸੀ ਤੇ ਆਪਣੇ ਸਾਰੇ ਹਥਿਆਰ- ਡਾਂਗਾਂ,ਟਕੂਏ ਤਲਵਾਰਾਂ ਆਦਿ ਵੀ ਥਾਣੇ ਵਾਲਿਆਂ ਨੂੰ ਦੇ ਦਿੱਤੇ ਸਨ ਤੇ ਰਾਤ ਕੂਕੇ ਕੈਦੀਆਂ ਨੂੰ ਥਾਣੇ ਵਿਚ ਹੀ ਕੱਟਣੀ ਪਈ ਸੀ। ਇਸ ਤੱਥ ਦੀ ਪੁਸ਼ਟੀ ਕਮਿਸ਼ਨਰ ਟੀ.ਡੀ.ਫੋਰਸਿਥ ਦੇ ਪੱਤਰ ਅਤੇ ਸਰਕਾਰੀ ਦਸਤਾਵੇਜ਼ ਵੀ ਕਰਦੇ ਹਨ। ਇਹਨਾਂ ਨਾਮਧਾਰੀ ਸਿੰਘਾਂ ਵਿਚੋਂ 23 (ਪਰ ਪਟਿਆਲਾ ਸਟੇਟ ਆਰਕਾਈਵਜ਼ ਵਿਚੋਂ ਮਿਲੇ ਦਸਤਾਵੇਜ਼ਾਂ ਅਨੁਸਾਰ 29) ਕੂਕੇ ਜ਼ਖ਼ਮੀ ਸਨ ਜਿਨ੍ਹਾਂ ਵਿਚੋ. ਸੱਤ ਕੂਕੇ ਤਾਂ ਮਾਰੂ ਜ਼ਖ਼ਮਾਂ ਵਾਲੇ ਸਨ ਜੋ ਹੁਣ ਤੁਰਨ ਤੋਂ ਵੀ ਅਸਮਰਥ ਸਨ। ਸਰਕਾਰ ਇਹ ਮੰਨਦੀ ਵੀ ਹੈ ਕਿ ਇਸ ਹਾਲਤ ਵਿਚ ਉਹ ਕੋਈ ਨੁਕਸਾਨ ਜਾਂ ਹੋਰ ਹਮਲਾ ਨਹੀਂ ਸਨ ਕਰ ਸਕਦੇ। 17 ਜਨਵਰੀ ਨੂੰ ਉਹ ਭੁੱਖੇ ਭਾਣੇ, ਬਹੁਤ ਥੱਕੇ ਹੋਏ ਤੇ ਬੇੜੀਆਂ ਵਿਚ ਬੱਧੇ ਹੋਏ ਮਲੇਰਕੋਟਲੇ ਦੇ ਬਾਹਰਵਾਰ ਪੈਂਦੇ ਰੱਕੜ ਵਿਚ ਲਿਆਂਦੇ ਗਏ। ਜ਼ਖ਼ਮੀ ਕੂਕਿਆਂ ਨੂੰ ਗੱਡਿਆਂ ਵਿਚ ਬਿਠਾ ਕੇ ਤੇ ਵਧੇਰੇ ਫੱਟੜਾਂ ਨੂੰ ਮੰਜਿਆਂ ਉਪਰ ਪਾ ਕੇ ਲਿਆਂਦਾ ਗਿਆ ਸੀ। ਜਦੋਂ ਕੈਦ ਕੀਤੇ ਹੋਏ ਇਹ ਕੂਕੇ ਇਸ ਰੱਕੜ ਵਿਚ ਪਹੁੰਚੇ ਸਨ ਤਾਂ ਸ਼ਾਮ ਦੇ ਚਾਰ ਵੱਜ ਚੁੱਕੇ ਸਨ। ਮੌਸਮ ਵੀ ਭਰ ਸਰਦੀਆਂ ਦਾ ਤੇ ਹੱਡ-ਚੀਰਵੀਂ ਠੰਢ ਵਾਲਾ ਸੀ। ਇਸ ਹਾਲਾਤ ਵਿਚ ਇਨ੍ਹਾਂ ਕੂਕੇ ਕੈਦੀਆਂ ਦੀ ਪੁੱਛ-ਪੜਤਾਲ ਤੇ ਉਨ੍ਹਾਂ ਦੇ ਬਿਆਨ ਆਦਿ ਲੈਣ ਦੀ ਕਾਰਵਾਈ ਤਾਂ ਆਰਾਮ ਨਾਲ ਕੀਤੀ ਜਾਣੀ ਚਾਹੀਦੀ ਸੀ। ਪਰ ਡੀ.ਸੀ. ਕਾਵਨ ਤਾਂ ਪਹਿਲਾਂ ਹੀ ਤੋਪਾਂ ਮੰਗਵਾ ਤੇ ਬੀੜ ਕੇ, ਸਜ਼ਾ ਦੇਣ ਲਈ ਤਿਆਰ ਬੈਠਾ,ਬੜੀ ਬੇਸਬਰੀ ਨਾਲ ਕੂਕੇ ਕੈਦੀਆਂ ਦੀ ਉਡੀਕ ਕਰ ਰਿਹਾ ਸੀ। ਮਲੇਰਕੋਟਲਾ ਸ਼ਹਿਰ ਤੇ ਇਰਦ-ਗਿਰਦ ਦੇ ਪਿੰਡਾਂ ਵਿਚ ਡੌਂਡੀ ਪਿਟਵਾ ਕੇ ਉਹ ਹਜ਼ਾਰਾਂ ਲੋਕਾਂ ਦੀ ਭੀੜ ਵੀ ਓਥੇ ਇਕੱਤਰ ਕਰ ਚੁੱਕਾ ਸੀ ਤਾਂ ਕਿ ਉਹ ਕੂਕਿਆਂ ਨੂੰ ਤੋਪਾਂ ਨਾਲ ਤੁਰਤ-ਫੁਰਤ ਉਡਾ ਕੇ ਆਮ ਜਨਤਾ ਦੇ ਮਨਾਂ ਵਿਚ ਅੰਗ੍ਰੇਜ਼ ਹਾਕਮਾਂ ਦਾ ਡਰ, ਖ਼ੌਫ਼ ਤੇ ਦਹਿਸ਼ਤ ਇਸ ਕਦਰ ਬਿਠਾ ਦੇਵੇ ਕਿ ਮੁੜ ਕੋਈ ਬਗ਼ਾਵਤ ਕਰਨ ਦਾ ਹੀਆ ਨਾ ਕਰ ਸਕੇ। ਕੂਕੇ ਕੈਦੀਆਂ ਨੂੰ ਸਜ਼ਾ ਦੇਣ ਦੀ ਕਾਰਵਾਈ ਤਾਂ ਕਾਵਨ ਅਗਲੇ ਦਿਨ ਵੀ ਕਰ ਸਕਦਾ ਸੀ। ਪਰ ਅਸਲੀਅਤ ਤਾਂ ਏਹੀ ਹੈ ਕਿ ਕਾਵਨ, ਇਸੇ ਦਿਨ ਤੇ ਬਿਨਾ ਕਿਸੇ ਹੋਰ ਦੇਰੀ ਦੇ, ਪੰਜਾਹ ਕੂਕਿਆਂ ਨੂੰ ਦੰਡਿਤ ਕਰਨ ਲਈ ਆਪਣਾ ਮਨ ਪਹਿਲਾਂ ਹੀ ਬਣਾ ਚੁੱਕਾ ਸੀ ਤੇ ਉਸਨੇ ਇਹ ਗ਼ੈਰ-ਕਾਨੂੰਨੀ ਕਾਰਾ ਤਟ-ਫਟ ਕਰ ਵੀ ਦਿੱਤਾ। ਸੱਤ ਤੋਪਾਂ ਸਾਹਵੇਂ ਸੱਤ ਵਾਰੀ ਸੱਤ-ਸੱਤ ਕੂਕੇ ਕੈਦੀ ਖੜੇ ਕਰਕੇ ਕਾਵਨ ਨੇ ਅੱਜ ਹੀ ਉਡਾ ਦੇਣ ਵਿਚ ਰਤਾ ਵੀ ਢਿੱਲ ਨਾ ਵਰਤੀ। ਕਿਸੇ ਅਪਰਾਧੀ ਨੂੰ ਸਜ਼ਾ-ਏ-ਮੌਤ ਦੇਣ ਦਾ ਹੱਕ ਕਾਨੂੰਨਨ ਕਾਵਨ ਪਾਸ (ਬਿਨਾ ਮੁਕੱਦਮਾ ਚਲਾਏ ਅਤੇ ਅਦਾਲਤੀ ਫ਼ੈਸਲੇ ਦੇ) ਬਿਲਕੁਲ ਨਹੀਂ ਸੀ ਪਰ ਬੌਖਲਾਏ ਹੋਏ ਇਸ ਅੰਗ੍ਰੇਜ਼ ਸਿਵਿਲ ਅਫ਼ਸਰ ਨੇ ਨਾ ਤਾਂ ਕਿਸੇ ਕਾਨੂੰਨ ਦੀ ਪਰਵਾਹ ਹੀ ਕੀਤੀ ਤੇ ਨਾ ਹੀ ਆਪਣੇ ਤੋਂ ਸੀਨੀਅਰ ਅਫ਼ਸਰ ਕਮਿਸ਼ਨਰ ਫੋਰਸਿਥ ਦੇ ਇਸ ਲਿਖਤੀ ਹੁਕਮ ਦੀ- "ਮਿਸਟਰ ਕਾਵਨ, ਯਾਦ ਰੱਖੀਂ, ਕਾਹਲੀ ਵਿਚ ਤੂੰ ਕਿਸੇ ਕੂਕੇ ਕੈਦੀ ਨੂੰ ਕੋਈ ਗ਼ੈਰ-ਕਾਨੂੰਨੀ ਦੰਡ ਨਾ ਦੇਵੀਂ।"

ਜੇ. ਐਸ.'ਹਿਸਟੋਰੀਅਨ' ਅਨੁਸਾਰ, ਡੀ. ਸੀ. ਕਾਵਨ 17 ਜਨਵਰੀ 1872 ਨੂੰ, ਕਮਿਸ਼ਨਰ ਟੀ.ਡੀ. ਫੋਰਸਿਥ ਨੂੰ ਲਿਖੀ ਚਿੱਠੀ ਵਿਚ ਸਪਸ਼ਟ ਲਿਖਦਾ ਹੈ- "ਮੈਂ ਉਸੇ ਦਿਨ, ਅਰਥਾਤ ਸਤਾਰਾਂ ਜਨਵਰੀ ਨੂੰ, 50 ਕੂਕਿਆਂ ਨੂੰ ਉਡਾ ਦੇਣ ਦਾ ਪਹਿਲੋਂ ਹੀ ਮਨ ਬਣਾਇਆ ਹੋਇਆ ਸੀ। ਇਕ ਕੂਕੇ ਨੇ ਰੋਹ ਵਿਚ ਆ ਕੇ ਮੇਰੇ ਉਤੇ ਹਮਲਾ ਕਰ ਦਿੱਤਾ ਜਿਸਨੂੰ ਤਲਵਾਰ ਨਾਲ ਖ਼ਤਮ ਕਰ ਦਿੱਤਾ ਗਿਆ।" ਇਸ ਤਰ੍ਹਾਂ ਕਾਵਨ ਨੇ 50 ਦੀ ਗਿਣਤੀ ਪੂਰੀ ਕਰ ਲਈ ਸੀ ਜੋ ਉਸਨੇ ਕੂਕੇ ਸਿੰਘਾਂ ਦੇ ਮਲੇਰਕੋਟਲੇ ਦੇ ਰੱਕੜ ਵਿਚ ਪੁੱਜਣ ਤੋਂ ਪਹਿਲਾਂ ਹੀ ਸੋਚੀ ਹੋਈ ਸੀ। ਕਾਵਨ ਕੋਲ ਦੋ ਸੌ ਤੋਂ ਉਪਰ ਫੌਜੀ ਤੇ ਪੁਲਿਸ ਵਾਲੇ ਵੀ ਮੌਜੂਦ ਸਨ ਅਤੇ ਉਹਦੇ ਇਰਦ-ਗਿਰਦ ਸੁਰੱਖਿਆ ਵਾਸਤੇ ਕਈ ਸਿਪਾਹੀ ਤੈਨਾਤ ਸਨ। ਕੀ ਦੋ ਜਾਂ ਤਿੰਨ ਸਿਪਾਹੀ 12 ਸਾਲ ਦੇ ਛੋਟੇ ਜਿਹੇ ਬੱਚੇ (ਬਿਸ਼ਨ ਸਿੰਘ) ਨੂੰ ਕਾਬੂ ਨਹੀਂ ਸਨ ਕਰ ਸਕਦੇ? ਅਸਲੀ ਗੱਲ ਤਾਂ ਕਾਵਨ ਦੁਆਰਾ ਓਸੇ ਦਿਨ 50 ਕੂਕਿਆਂ ਨੂੰ ਮੌਤ ਦੇ ਘਾਟ ਉਤਾਰਨ ਵਾਲੀ ਹੀ ਸੀ ਜੋ ਉਸਨੇ ਬਿਸ਼ਨ ਸਿੰਘ ਦੇ ਟੋਟੇ ਟੋਟੇ ਕਰਵਾ ਕੇ ਪੂਰੀ ਕਰ ਲਈ ਸੀ। ਬਾਕੀ ਦੇ 16 ਸਿੰਘਾਂ ਬਾਰੇ, ਪਹਿਲਾਂ ਕਾਵਨ ਦਾ ਵਿਚਾਰ ਸੀ, ਉਹਨਾਂ ਨੂੰ ਮਲੌਦ ਲਿਜਾ ਕੇ ਫ਼ਾਂਸੀ ਦੀ ਸਜ਼ਾ ਦਿੱਤੀ ਜਾਵੇ, ਪਰ ਅਗਲੇ ਦਿਨ (18 ਜਨਵਰੀ ਨੂੰ) ਰਸਮੀ ਕਾਰਵਾਈ ਕਰਕੇ ਕਮਿਸ਼ਨਰ ਫੋਰਸਿਥ ਨੇ ਉਹਨਾਂ ਕੂਕਿਆਂ ਨੂੰ ਵੀ ਤੋਪਾਂ ਸਾਹਮਣੇ ਉਡਾ ਦਿੱਤਾ। ....ਕੂਕੇ ਸਿੰਘ ਤਾਂ ਆਏ ਹੀ ਸ਼ਹੀਦੀਆਂ ਪਾਉਣ ਵਾਸਤੇ ਸਨ। ਤਾਂ ਹੀ ਉਨ੍ਹਾਂ ਨੂੰ ਮਾਰਨ ਵਾਲਿਆਂ ਦੇ ਚਿਹਰੇ ਡਰੇ ਤੇ ਸਹਿਮੇ ਹੋਏ ਸਨ ਪਰੰਤੂ ਮਰਨ ਵਾਲਿਆਂ ਦੇ ਚਿਹਰੇ ਬੇਖ਼ੌਫ਼ ਤੇ ਸ਼ਹੀਦ ਹੋਣ ਦੇ ਚਾਅ ਵਿਚ ਦਗ਼ਦੇ ਲਾਲ ਹੋਏ ਪਏ ਸਨ। ਫ਼ੌਜਾਂ ਅਤੇ ਰਿਆਸਤੀ ਪਲਟਨਾਂ ਵਾਲੇ ਸਿਪਾਹੀ ਜਿਨ੍ਹਾਂ ਪਾਸ ਸ਼ਸਤਰ ਸਨ, ਉਹ ਬੇ-ਹਥਿਆਰੇ ਤੇ ਜ਼ਖ਼ਮੀ ਕੂਕੇ ਕੈਦੀਆਂ ਤੋਂ ਏਨੇ ਭੈ-ਭੀਤ ਸਨ ਕਿ ਉਹ ਕੁਝ ਸਮਾਂ ਪੜਤਾਲ ਲਈ ਵੀ ਨਹੀਂ ਸਨ ਇਨ੍ਹਾਂ ਕੂਕੇ ਕੈਦੀਆਂ ਨੂੰ ਰੱਖ ਸਕੇ। ਕਾਹਲੀ ਨਾਲ ਕਾਨੂੰਨ ਨੂੰ ਛਿੱਕੇ ਟੰਗ ਕੇ ਸਾਰਾ ਸਰਕਾਰੀ ਅਮਲਾ-ਫੈਲਾ ਆਪ ਤਾਂ ਭੈ-ਮੁਕਤ ਹੋ ਗਿਆ ਅਤੇ ਇਸ ਤਰ੍ਹਾਂ ਸਾਰੇ ਹਾਲਾਤ ਨੂੰ ਵਿਗੜਨ ਦੇਣ ਵਾਲਾ ਅੰਗਰੇਜ਼ ਅਧਿਕਾਰੀਆਂ ਦਾ ਜੋ ਮਨੋਰਥ ਸੀ, ਉਹ ਉਨ੍ਹਾਂ ਨੇ ਪੂਰਾ ਕਰ ਲਿਆ। ਇਹ ਮਨੋਰਥ ਸੀ-- ਸਤਿਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਸੂਬਿਆਂ ਨੂੰ ਪੰਜਾਬ ਤੋਂ ਬਾਹਰ ਭੇਜ ਕੇ 'ਕੂਕਾ ਅੰਦੋਲਨ' ਰਾਹੀਂ ਉਪਜ ਰਹੀ ਬਗ਼ਾਵਤੀ ਹਾਲਤ ਨੂੰ ਖ਼ਤਮ ਕਰਨ ਦਾ।"[10]

ਜਸਵਿੰਦਰ ਸਿੰਘ ਹਿਸਟੋਰੀਅਨ ਆਪਣੇ ਇਕ ਹੋਰ ਲੇਖ ਵਿਚ ਸਚਾਈ ਸਿੱਧ ਕਰਦੇ ਹਨ ਕਿ-"ਇਕ ਪਾਸੇ ਫੌਜਾਂ, ਲਾਮ-ਲਸ਼ਕਰ ਤੇ ਤੋਪਾਂ ਹਨ। ਦੂਜੇ ਪਾਸੇ ਗਲਾਂ ਵਿਚ ਮਾਲਾ ਪਾਈ ਪੰਜਾਬ ਦੇ ਆਮ ਦੇਸ਼-ਭਗਤ 'ਬੇ-ਗ਼ਮ ਤੇ ਬੇ-ਖ਼ੌਫ਼' ਸਿੱਖ ਹਨ। ਇਕ ਪਾਸੇ ਬਾਦਸ਼ਾਹੀਆਂ,ਰਿਆਸਤਾਂ ਤੇ ਰਜਵਾੜੇ ਹਨ ਤਾਂ ਦੂਸਰੇ ਪਾਸੇ ਚਮਤਕਾਰ ਹਨ। ਇਕ ਪਾਸੇ ਕੂਕੇ ਸਿੰਘਾਂ ਨੂੰ ਸ਼ਹੀਦ ਕੀਤਾ ਜਾਣ ਦਾ ਮੰਜ਼ਰ ਵੇਖਦੇ ਆਮ ਲੋਕਾਂ ਵਿਚ ਸਹਿਮ, ਡਰ ਤੇ ਭੈਅ ਹੈ, ਪਰ ਦੂਸਰੇ ਪਾਸੇ 'ਬੇ-ਗ਼ਮ' ਕੂਕੇ ਹਨ ਜਿਨ੍ਹਾਂ ਦੇ ਨਿਡਰ ਚਿਹਰਿਆਂ ਤੇ ਤੇਜ ਹੈ, ਲਾਲੀਆਂ ਹਨ- ਨਾ ਮੌਤ ਦਾ ਭੈਅ, ਨਾ ਬਾਦਸ਼ਾਹੀਆਂ ਤੇ ਸਰਕਾਰਾਂ ਦਾ ਕੋਈ ਡਰ। ਇਕ ਪਾਸੇ ਜਾਨ ਲੈਣ ਵਾਲੇ ਇਕੱਠੇ ਹੋਏ ਹਨ ਤੇ ਦੂਜੇ ਪਾਸੇ ਸਿੰਘ ਖੁਸ਼ੀ ਨਾਲ ਬਾਣੀ ਪੜ੍ਹ ਰਹੇ ਹਨ। ਇਕ ਪਾਸੇ ਦੇਸ਼ ਨੂੰ ਗੁਲਾਮ ਬਣਾਉਣ ਤੇ ਗੁਲਾਮ ਰੱਖਣ ਵਾਲੇ ਤੋਪਾਂ ਲੈ ਕੇ ਖੜੇ ਹਨ ਅਤੇ ਦੂਸਰੇ ਪਾਸੇ ਦੇਸ ਦੀ ਸੁਤੰਤਰਤਾ ਵਾਸਤੇ ਜਾਨਾਂ ਵਾਰਨ ਵਾਲੇ ਤਿਆਰ ਹਨ। ਹੁਣ ਛੇਤੀ ਹੀ ਇਹ ਰੱਕੜ ਗੁਰੂ ਰਾਮ ਸਿੰਘ ਦੇ ਮਰਜੀਵੜੇ ਸਿੱਖਾਂ-ਸੇਵਕਾਂ-ਪੈਰੋਕਾਰਾਂ ਦੇ ਖ਼ੂਨ ਨਾਲ ਲਾਲ ਹੋ ਜਾਵੇਗਾ। ਇਕ ਪਾਸੇ ਦੇਸ਼-ਧਰੋਹੀ ਹਨ, ਬ੍ਰਿਟਿਸ਼ ਸਰਕਾਰ ਦੇ 'ਟੋਡੀ' ਵਫ਼ਾਦਾਰ ਹਨ ਤੇ ਦੂਸਰੇ ਪਾਸੇ ਵਤਨ-ਪ੍ਰਸਤ, ਅੰਗ੍ਰੇਜ਼-ਸਰਕਾਰ ਦੇ ਵਿਰੋਧੀ ਅਤੇ ਗ਼ੈਰ-ਵਫ਼ਾਦਾਰ ਹਨ। ਇਹਨਾਂ ਨੂੰ ਛੇਤੀ ਹੀ ਤੋਪਾਂ ਨਾਲ ਉਡਾ ਦਿੱਤਾ ਜਾਵੇਗਾ। ਇਹਨਾਂ ਦੇ ਗੁਰੂ ਰਾਮ ਸਿੰਘ ਨੇ ਇਨ੍ਹਾਂ ਵਿਦੇਸ਼ੀਆਂ-ਗੋਰਿਆਂ ਨੂੰ ਦੇਸੋਂ ਬਾਹਰ ਕੱਢ ਦੇਣ ਲਈ ਆਜ਼ਾਦੀ ਦੀ ਲਹਿਰ ਚਲਾਈ ਹੋਈ ਸੀ। ਇਹੀ ਕਾਰਨ ਸੀ ਪਿਛੋਕੜ ਵਿਚ ਅੱਜ ਦੇ ਇਸ ਸੀਨ ਦਾ।"[11]

ਕੂਕੇ ਮਸਤਾਨਿਆਂ ਨੇ ਸੋਚੀ ਹੋਈ ਆਪਣੀ ਵਿਉਂਤ ਅਨੁਸਾਰ, ਮਲੇਰਕੋਟਲੇ ਤੇ ਹਮਲਾ ਕੀਤਾ ਸੀ। ਭਾਵੇਂ ਸਤਿਗੁਰੂ ਜੀ ਦੀ ਵਿਉਂਤ ਕੁਝ ਹੋਰ ਸੀ ਪਰ ਮਲੇਰੀਆਂ ਵੱਲੋਂ ਬੈਲ-ਬੱਧ ਦੀ ਘਟਨਾ ਇਕ ਤਤਕਾਲੀਨ ਕਾਰਨ ਬਣੀ ਸੀ ਮਲੇਰਕੋਟਲੇ ਉਪਰ ਹਮਲੇ ਦਾ। ਅਠਾਰ੍ਹਵੀਂ ਸਦੀ ਦੇ ਅਖ਼ੀਰਲੇ ਦਹਾਕੇ ਵਿਚ ਬਾਬਾ ਸਾਹਿਬ ਸਿੰਘ ਬੇਦੀ ਨੇ ਵੀ ਦੋ ਵਾਰ ਮਲੇਰਕੋਟਲੇ 'ਤੇ ਹਮਲਾ ਕੀਤਾ ਸੀ। ਉਸ ਸਮੇਂ ਤਾਂ ਏਥੋਂ ਦੇ ਮੁਸਲਮਾਨਾਂ ਨੇ ਖ਼ਿਮਾਂ ਮੰਗ ਕੇ ਅੱਗੋਂ ਤੋਂ ਗਊ-ਕਸ਼ੀ ਨਾ ਕਰਨ ਦਾ ਭਰੋਸਾ ਦਿਵਾਇਆ ਸੀ ਪਰ ਇਨ੍ਹਾਂ ਨੇ ਫੇਰ ਓਹੀ ਕਸਬ ਫੜੀ ਰੱਖਿਆ। ਫਰਵਾਹੀ ਪਿੰਡ ਦੇ ਨੰਬਰਦਾਰ ਗੁਰਮੁਖ ਸਿੰਘ ਨਾਮਧਾਰੀ ਦੇ ਸਾਹਮਣੇ ਬੈਲ ਜ਼ਿਬਾਹ ਕਰਨ ਦਾ ਜੋ ਪਾਪ ਮਲੇਰੀਆਂ ਨੇ ਕੀਤਾ ਓਹੀ ਮਸਤਾਨੇ ਕੂਕਿਆਂ ਦੁਆਰਾ ਕੋਟਲੇ ਉਪਰ ਧਾਵਾ ਕਰਨ ਦਾ ਕਾਰਨ ਬਣਿਆ। ਡੇਢ ਸੌ ਦੇ ਕਰੀਬ ਨਾਮਧਾਰੀ ਸਿੰਘਾਂ ਨੇ 15 ਜਨਵਰੀ,1872 ਨੂੰ ਮਲੇਰਕੋਟਲੇ 'ਤੇ ਹਮਲਾ ਕਰਕੇ ਓਥੋਂ ਦੇ ਮੁਸਲਮਾਨਾਂ ਨੂੰ ਦੰਡ ਦਿੱਤਾ ਸੀ।

**"ਇਸ ਹਮਲੇ ਨੂੰ ਅੰਗ੍ਰੇਜ਼ੀ ਸਰਕਾਰ ਨੇ ਆਪਣੇ ਸਾਮਰਾਜ 'ਤੇ ਹਮਲਾ ਜਾਣਿਆ ਅਤੇ ਕਠੋਰ ਕਾਰਵਾਈ ਕਰਨ ਲਈ 68 ਕੂਕਿਆਂ ਨੂੰ ਫੜ ਲਿਆਂਦਾ। ਉਹ ਅਤਿ ਸਖ਼ਤ ਤੇ ਤੁਰੰਤ ਕਾਰਵਾਈ ਕਰਨਾ ਚਾਹੁੰਦੇ ਸਨ। ਉਨ੍ਹਾਂ ਦੀ ਸਾਮਰਾਜੀ ਨੀਤੀ ਵੀ ਇਹੀ ਕਹਿੰਦੀ ਸੀ। ਲਾਰਡ ਡਲਹੌਜ਼ੀ ਦੀ ਵੀ ਸਪਸ਼ਟ ਹਿਦਾਇਤ ਸੀ ਕਿ ਪੰਜਾਬ ਦੇ ਕਿਸੇ ਵੀ ਹਿੱਸੇ ਵਿਚ ਸਾਡੇ ਉਲਟ ਜੇ ਕੋਈ ਕਾਰਵਾਈ ਹੋਵੇ, ਉਸਦਾ ਫ਼ੌਰੀ ਤੌਰ ਤੇ ਸਖ਼ਤੀ ਨਾਲ ਮੁਕਾਬਲਾ ਕਰਕੇ, ਦਬਾ ਦਿੱਤੀ ਜਾਵੇ ਅਤੇ ਇਹ ਕਠੋਰ ਕਾਰਵਾਈ ਨਾ ਕੇਵਲ ਪੰਜਾਬ ਵਿਚ ਹੀ ਰਾਜ ਦੀ ਸਥਿਰਤਾ ਲਈ ਜ਼ਰੂਰੀ ਹੈ ਸਗੋਂ ਹਿੰਦੁਸਤਾਨ ਵਿਚ ਵੀ ਉਹ ਇਸੇ ਤਰ੍ਹਾਂ ਹੀ ਟਿਕੇ ਰਹਿ ਸਕਦੇ ਹਨ। ....ਕੂਕਿਆਂ ਵਿਰੁੱਧ ਕਾਰਵਾਈ ਕਰਨ ਲਈ ਅੰਗ੍ਰੇਜ਼ ਅਫ਼ਸਰਾਂ ਦੀ ਇਕੋ ਰਾਏ ਸੀ– LET US RULE WITH IRON ROD IN HAND .ਅਤੇ ਏਹੀ ਨੀਤੀ ਉਨ੍ਹਾਂ ਨੇ ਮਲੇਰਕੋਟਲੇ ਵਰਤੀ – ਲੋਕਾਂ ਵਿਚ ਦਹਿਸ਼ਤ ਫੈਲਾਉਣ ਦੀ ਤੇ ਡਰ ਬੈਠਾਉਣ ਦੀ।"** [12]

**"17-18 ਜਨਵਰੀ, 1872 ਨੂੰ ਮਲੇਰਕੋਟਲੇ ਦੇ ਰੱਕੜ ਵਿਚ ਹਾਕਮਾਂ ਦੀਆਂ ਤੋਪਾਂ ਗਰਜੀਆਂ, ਕੂਕੇ ਸਿੰਘਾਂ ਦੇ ਸਰੀਰ ਤੂੰਬਾ ਤੂੰਬਾ ਹੋ ਕੇ ਉਡ ਗਏ। ਲਹੂ-ਲੁਹਾਨ ਹੋਏ ਵਾਤਾਵਰਨ ਨੇ ਇਕ ਨਵਾਂ ਨਿਵੇਕਲਾ ਇਤਿਹਾਸ ਸਿਰਜਿਆ। ਮਰਨ ਵਾਲਿਆਂ ਜੈਕਾਰੇ ਛੱਡੇ, ਮਾਰਨ ਵਾਲੇ ਭੈ-ਭੀਤ ਹੋਏ। ਜਦੋਂ ਕਮਿਸ਼ਨਰ ਫੋਰਸਿਥ ਨੂੰ ਇਹ ਸਖ਼ਤ ਸਜ਼ਾ ਦੇਣ ਦਾ ਕਾਰਨ ਪੁੱਛਿਆ ਗਿਆ ਤਾਂ ਉਸਨੇ ਸਿੰਘਾਂ ਦੇ ਇਤਿਹਾਸ ਦੀ ਉਦਾਹਰਣ ਦੇਂਦੇ ਹੋਏ ਕਿਹਾ ਕਿ 'ਸਿੰਘ ਸ਼ਾਨਦਾਰ ਮੌਤ ਮਰਨਾ ਪਸੰਦ ਕਰਦੇ ਹਨ'। ਮਲੇਰਕੋਟਲੇ ਕੋਈ ਸਿੰਘ ਢੇਮਾਂ ਉਪਰ ਖੜਾ ਹੋ ਕੇ ਸ਼ਹੀਦ ਹੋਇਆ ਤੇ ਕੋਈ ਕਾਵਨ ਦੀ ਦਾੜ੍ਹੀ ਪੁੱਟਦਾ ਹੋਇਆ ਸ਼ਹੀਦ ਹੋਇਆ। ਮਾਰਨ ਵਾਲੇ ਮਾਰਦੇ ਗਏ, ਮਰਨ ਵਾਲੇ ਆਪੇ ਆ ਆ ਕੇ ਤੋਪਾਂ ਸਾਹਵੇਂ ਸ਼ਹੀਦ ਹੁੰਦੇ ਗਏ। ਮਾਰਨ ਵਾਲੇ ਇਸ ਭਿਆਨਕ ਮੰਜ਼ਰ ਨੂੰ ਦੇਖ ਕੇ ਡਰਦੇ ਰਹੇ, ਪਰ ਮਰਨ ਵਾਲਿਆਂ ਨੂੰ ਮਰਨ ਦਾ ਚਾਅ ਚੜ੍ਹਦਾ**

**ਰਿਹਾ। ਇਹ ਸੀ ਬੇ-ਮਿਸਾਲ ਦੇਸ਼-ਭਗਤੀ ਤੇ ਗੁਰੂ-ਭਗਤੀ ਦਾ ਕਰਿਸ਼ਮਾ !''** 13.

ਅੰਗ੍ਰੇਜ਼ ਅਧਿਕਾਰੀਆਂ ਦੁਆਰਾ ਕੂਕੇ ਸਿੰਘਾਂ ਨੂੰ ਤੋਪਾਂ ਸਾਹਵੇਂ ਉਡਾ ਦੇਣ ਦੀ ਗ਼ੈਰ-ਕਾਨੂੰਨੀ ਕਾਰਵਾਈ ਅਜੇ ਅਧੂਰੀ ਹੀ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਮੁੱਖ ਸੂਬਿਆਂ ਸਮੇਤ, 17 ਜਨਵਰੀ ਦੀ ਅੱਧੀ ਰਾਤ ਨੂੰ ਭੈਣੀ ਸਾਹਿਬ ਤੋਂ ਗ੍ਰਿਫ਼ਤਾਰ ਕਰਕੇ,18 ਜਨਵਰੀ ਦੀ ਤੜਕਸਾਰ ਪੰਜਾਬ ਤੋਂ ਨਿਰਵਾਸਤ ਕਰ ਦਿੱਤਾ ਗਿਆ।ਆਪਣਾ ਰਾਜ ਬਚਾਉਣ ਵਾਸਤੇ ਹਾਕਮਾਂ ਦੀਆਂ ਤੋਪਾਂ ਅੱਜ ਵੀ ਚਲਦੀਆਂ ਰਹੀਆਂ।ਇਕ ਨਵਾਂ ਨਿਵੇਕਲਾ ਇਤਿਹਾਸ ਸਿਰਜਿਆ ਗਿਆ- ਇਕ ਕਰੂਰਤਾ ਤੇ ਕਾਇਰਤਾ ਦਾ, ਦੂਸਰਾ ਕੂਕੇ ਸਿੰਘਾਂ ਦੀਆਂ ਅਲੌਕਿਕ ਕੁਰਬਾਨੀਆਂ ਦਾ। ਅੰਗ੍ਰੇਜ਼ ਹਾਕਮਾਂ ਦੇ ਮੱਥੇ ਉੱਤੇ ਇਕ ਹੋਰ, ਕਦੇ ਵੀ ਨਾ ਮਿਟਣ ਵਾਲਾ ਕਾਲਾ-ਧੱਬਾ ਲੱਗ ਗਿਆ ਪਰ ਏਧਰ ਸੁਤੰਤਰਤਾ ਦੇ ਪਰਵਾਨੇ, ਕੂਕੇ ਮਸਤਾਨੇ ਆਪਣੇ ਖ਼ੂਨ ਨਾਲ ਇਤਿਹਾਸ ਲਿਖ ਕੇ ਸਦਾ ਲਈ 'ਅਮਰ' ਹੋ ਗਏ। ਅੰਗ੍ਰੇਜ਼ ਸਮਝਦੇ ਸਨ ਕਿ 'ਅਸੀਂ ਜਿੱਤ ਗਏ ਹਾਂ' ਪਰ ਸਪਸ਼ਟ ਹੈ ਕਿ ਅਸਲ ਜਿੱਤ ਤਾਂ 'ਮਰਜੀਵੜੇ' ਕੂਕੇ ਸਿੰਘਾਂ ਦੀ ਹੀ ਹੋਈ ਸੀ।ਅਠਾਰ੍ਹਵੀਂ ਸਦੀ ਦੇ ਬਾਬਾ ਬੰਦਾ ਬਹਾਦਰ ਤੇ ਉਨ੍ਹਾਂ ਦੇ ਸਾਥੀਆਂ ਵਾਂਗ ਕੂਕੇ ਵੀ ਦੇਸ਼-ਧਰਮ ਦੀ ਆਨ-ਸ਼ਾਨ ਖਾਤਰ ਸ਼ਹੀਦ ਹੋ ਕੇ ਸਿੱਖੀ-ਸਿਦਕ ਦੀਆਂ ਅਸਚਰਜ ਬੁਲੰਦੀਆਂ ਨੂੰ ਛੂਹ ਗਏ ਤੇ ਆਪਣੇ ਪਿੱਛੇ ਨਵੀਆਂ ਪੈੜਾਂ ਛੱਡ ਗਏ।

**ਪ੍ਰੋਫੈਸਰ ਮੋਤਾ ਸਿੰਘ ਜੀ ਮਲੇਰਕੋਟਲਾ ਵਿਚ ਵਾਪਰੇ ਇਸ ਸ਼ਹੀਦੀ ਸਾਕੇ ਬਾਰੇ ਇਉਂ ਲਿਖਦੇ ਹਨ--''ਮੈਂਨੇ ਲਗਪਗ ਸੰਸਾਰ ਦੇ ਸਾਰੇ ਇਤਿਹਾਸ ਦੇਖੇ ਹਨ, ਪਰ ਬੇ-ਜ਼ਬਾਨਾਂ ਹਿਤ ਮਰ ਮਿਟਣ ਦੀ ਜੋ ਅਦੁੱਤੀ ਝਾਕੀ ਸ੍ਰੀ ਦਸਮੇਸ਼ ਜੀ ਦੇ ਸੂਰਬੀਰ ਸਪੁੱਤਰਾਂ, ਨਾਮਧਾਰੀ ਦਲ ਨੇ ਵਿਖਾਈ ਹੈ, ਉਸਦੀ ਮਿਸਾਲ ਕਿਤੇ ਵੀ ਨਹੀਂ ਮਿਲਦੀ। ਸੱਚ ਪੁੱਛੋ ਤਾਂ ਪੁਲੀਟੀਕਲ ਇਤਿਹਾਸ ਅੰਦਰ ਇਹ ਸਾਕਾ ਆਪਣੀ ਮਿਸਾਲ ਆਪ ਹੀ ਹੈ।''** 14.

ਸਰਕਾਰੀ ਦਸਤਾਵੇਜ਼ ਦਸਦੇ ਹਨ ਕਿ ਉਸ ਸਮੇਂ ਦੇ ਵਾਇਸਰਾਏ ਹਿੰਦ, ਲ਼ਾਰਡ ਮੇਓ ਨੇ ਤਤਕਾਲ ਇਤਨੇ ਆਦਮੀਆਂ ਨੂੰ 'ਮੌਤ ਦੇ ਘਾਟ ਉਤਾਰਨ ਦੀ ਨੀਤੀ' ਨੂੰ ਚੰਗਾ ਨਾ ਸਮਝਿਆ ਤੇ 19 ਜਨਵਰੀ, 1872 ਨੂੰ ਗਵਰਨਰ ਪੰਜਾਬ ਦੇ ਨਾਮ ਹੇਠ ਲਿਖੇ ਅਨੁਸਾਰ ਇਕ ਤਾਰ ਦਿੱਤੀ ਸੀ- '' **Stop summary execution of Kukas without your express orders.**''15.

ਮਿਸਟਰ ਕਾਵਨ ਤੇ ਮਿ. ਫੋਰਸਿਥ ਵੱਲੋਂ ਇਕ ਦਮ ਬਿਨਾਂ ਮੁਕੱਦਮਾ ਚਲਾਏ ਜਾਣ ਅਤੇ ਸਫ਼ਾਈ ਪੇਸ਼ ਕਰਨ ਦਾ ਮੌਕਾ ਦੇਣ ਦੇ, ਇੰਨੇ ਆਦਮੀਆਂ ਨੂੰ ਤੋਪਾਂ ਨਾਲ ਉਡਾ ਦੇਣ ਦੀ ਥਾਂ ਥਾਂ ਚਰਚਾ ਹੋਈ ਤੇ ਅਖ਼ਬਾਰਾਂ ਨੇ ਸਰਕਾਰ ਦੀ ਨੀਤੀ ਨੂੰ ਰੱਜ ਕੇ ਪੜਚੋਲਿਆ। ਇਲਾਹਾਬਾਦ ਦੇ ਇਕ ਮਸ਼ਹੂਰ ਹਿੰਦੀ ਲੇਖਕ ਤੇ ਪੱਤਰਕਾਰ ਰਾਮ ਸ਼ਰਨ ਵਿਦਿਆਰਥੀ ਨੇ ਵੀ ਅਖ਼ਬਾਰ ਵਿਚ (ਤੇ ਮਗਰੋਂ ਆਪਣੀ ਪੁਸਤਕ 'ਗੁਰੂ ਰਾਮ ਸਿੰਘ ਤੇ ਕੂਕਾ ਵਿਦਰੋਹ' ਵਿਚ) ਇਸ ਸਾਕੇ ਉਪਰ ਇਹ ਜ਼ੋਰਦਾਰ ਤੇ ਸਾਰਥਕ ਟਿੱਪਣੀ ਕੀਤੀ ਸੀ- ''ਮਿਸਟਰ ਕਾਵਨ ਤੇ ਮਿ.ਫੋਰਸਿਥ ਨੂੰ ਕਿਸ ਨੇ ਅਧਿਕਾਰ ਦਿੱਤਾ ਸੀ ਕਿ ਉਹ ਉਹਨਾਂ ਆਦਮੀਆਂ ਨੂੰ, ਜੋ ਉਨ੍ਹਾਂ ਦੇ ਹੱਥ ਵਿਚ ਸਨ ਤੇ ਜਿਨ੍ਹਾਂ ਦੇ ਭੱਜ ਜਾਣ ਦੀ ਕੋਈ ਸੰਭਾਵਨਾ ਨਹੀਂ ਸੀ, ਤੋਪਾਂ ਨਾਲ ਉਡਵਾ ਦੇਣ? ਸਾਨੂੰ ਆਸ ਹੈ ਕਿ ਹਿੰਦ ਤੇ ਇੰਗਲੈਂਡ ਦਾ ਲੋਕ-ਮਤ ਇਸ ਪ੍ਰਸ਼ਨ ਦਾ ਉੱਤਰ ਮੰਗੇਗਾ ਅਤੇ ਪ੍ਰਾਪਤ ਕਰੇਗਾ।...ਕੋਈ ਵੀ ਸੱਭਿਅਕ ਪੱਛਮੀ ਕੌਮ ਅਜਿਹੀ ਨਹੀਂ ਜਿਸ ਵਿਚ ਹੀਣ ਤੋਂ ਹੀਣ ਆਦਮੀ ਦਾ ਜੀਵਨ ਕਾਨੂੰਨੀ ਦਰਿਸ਼ਟੀ ਤੋਂ ਓਨਾ ਹੀ ਪਵਿੱਤਰ ਨਾ ਸਮਝਿਆ ਜਾਂਦਾ ਹੋਵੇ, ਜਿੰਨਾ ਕਿ ਰਾਜੇ ਦਾ ਰਾਜ।''16.

ਸਾਡੇ ਦੇਸ਼ ਦੇ ਮਹਾਨ ਰਾਸ਼ਟਰਵਾਦੀ ਕਵੀ ਤੇ ਲੇਖਕ ਗੁਰੂਦੇਵ ਰਬਿੰਦਰ ਨਾਥ ਟੈਗੋਰ ਜੀ ਨੇ ਸੂਰਬੀਰ ਨਾਮਧਾਰੀ ਸ਼ਹੀਦਾਂ ਬਾਰੇ ਆਪਣਾ ਪ੍ਰਤੀਕ੍ਰਮ ਇਨ੍ਹਾਂ ਸ਼ਬਦਾਂ ਦੁਆਰਾ ਪ੍ਰਗਟ ਕੀਤਾ ਸੀ- ''ਵੱਖੀਆਂ ਦੀਆਂ ਪੱਸਲੀਆਂ ਨੂੰ ਬਾਲ ਕੇ ਕੂਕਿਆਂ ਨੇ ਉਸ ਸ਼ਮ੍ਹਾਂ ਨੂੰ ਰੌਸ਼ਨ ਕੀਤਾ ਜਿਸ ਨਾਲ ਸ਼ਾਂਤੀ, ਆਜ਼ਾਦੀ, ਲੋਕਤੰਤਰ ਅਤੇ ਸਾਂਝੀਵਾਲਤਾ ਨੂੰ ਅਲੌਕਿਕ ਪ੍ਰਕਾਸ਼ ਮਿਲਿਆ।'' ਗੁਰੂਦੇਵ ਟੈਗੋਰ ਖ਼ੁਦ ਸ਼ਖਸੀ ਤੇ ਰਾਸ਼ਟਰੀ ਸੁਤੰਤਰਤਾ ਦੇ ਵੱਡੇ ਹਾਮੀ ਸਨ। ਇਸ ਸੰਦਰਭ ਵਿਚ ਉਨ੍ਹਾਂ ਦੀ ਇਕ ਜਗਤ-ਪ੍ਰਸਿੱਧ ਕਵਿਤਾ ਦੀਆਂ ਇਹ ਦੋ ਸਤਰਾਂ ਏਥੇ ਯਾਦ ਆ ਗਈਆਂ ਹਨ- "Where the Mind is without fear and the Head is held high Into that Heaven of Freedom, my Father, let my country awake."

ਮਲੇਰਕੋਟਲੇ ਵਿਚ ਨਾਮਧਾਰੀ ਸਿੰਘਾਂ ਉਪਰ ਚਲਾਏ ਗਏ ਤੋਪ-ਗੋਲਿਆਂ ਦੀ ਅੱਗ, ਸ਼ੱਰਰੇ ਤੇ ਸੇਕ ਬ੍ਰਿਟਿਸ਼ ਪਾਰਲੀਮੈਂਟ ਤਕ ਵੀ ਪਹੁੰਚੇ। 'ਸੈਕਰੇਟਰੀ ਆਫ ਸਟੇਟ ਫਾਰ ਇੰਡੀਆ' ਮਿਸਟਰ ਗਰਾਂਟ ਗੱਫ਼ ਨੂੰ ਇਸ 'ਸਮੂਹਿਕ ਨਰਸੰਘਾਰ' ਵਾਸਤੇ 'ਹਾਊਸ ਆਫ਼ ਕਾਮਨਜ਼' ਵਿਚ ਸੰਸਦ ਮੈਂਬਰਾਂ ਦੀ ਫ਼ਿਟਕਾਰ ਸਹਿਣੀ ਪਈ ਤੇ ਇਹ ਸੱਚ ਵੀ ਸਵੀਕਾਰ ਕਰਨਾ ਪਿਆ ਕਿ 'ਦੋਸ਼ੀਆਂ ਉੱਪਰ ਕਿਸੇ ਵੀ ਕਿਸਮ ਦਾ ਮੁਕੱਦਮਾ ਨਹੀਂ ਸੀ ਚਲਾਇਆ ਗਿਆ'।ਉਸਨੇ ਹਾਊਸ ਨੂੰ ਸੂਚਿਤ ਕੀਤਾ ਕਿ- ''ਇਹ ਖ਼ਬਰ ਮਿਲਦੇ ਸਾਰ ਹੀ ਮੈਂ ਹਿੰਦ ਸਰਕਾਰ ਨੂੰ ਤਾੜਨਾ ਭਰੀ ਤਾਰ ਦੇ ਦਿੱਤੀ ਸੀ।''17.

''ਉਪਰਲੇ ਸਰਕਾਰੀ ਪੱਧਰ 'ਤੇ, ਸਾਰੇ ਹਾਲਾਤ ਦੀ ਛਾਣ ਬੀਣ ਕੀਤੀ ਗਈ ਅਤੇ ਸੰਬੰਧਤ ਅਧਿਕਾਰੀਆਂ ਵੱਲੋਂ ਗ਼ੈਰ-ਜ਼ਿੰਮੇਵਾਰ ਰਵੱਈਆ ਧਾਰਨ ਕਰਦਿਆਂ ਹੋਇਆਂ, ਕੀਤੀ ਗਈ ਬੇਲੋੜੀ ਸਖ਼ਤੀ ਨੂੰ ਨਿੰਦਿਆ ਗਿਆ ਅਤੇ ਉਨ੍ਹਾਂ ਵੱਲੋਂ ਹੋਈ ਕੁਤਾਹੀ ਨੂੰ ਮੁੱਖ ਰਖ ਕੇ, ਹੇਠ ਲਿਖੇ ਅਨੁਸਾਰ ਡੰਡ ਦਿੱਤੇ ਗਏ- 1. ਮਿਸਟਰ ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਨੂੰ, 20 ਮਾਰਚ 1872 ਨੂੰ ਨੌਕਰੀ ਤੋਂ ਕੱਢ ਦਿੱਤਾ ਗਿਆ ਅਤੇ ਉਸਦੀ ਪਿਛਲੀ ਤੇਈ ਸਾਲ ਦੀ ਸਰਕਾਰੀ ਸੇਵਾ ਨੂੰ ਮੁੱਖ ਰੱਖ ਕੇ 300 ਰੁਪਏ ਮਹੀਨਾ ਪੈਨਸ਼ਨ ਲਾ ਦਿੱਤੀ ਗਈ। 2. ਮਿਸਟਰ ਟੀ. ਡੀ. ਫੋਰਸਿਥ, ਕਮਿਸ਼ਨਰ ਲਈ ਫ਼ੈਸਲਾ ਲਿਆ ਗਿਆ ਕਿ ਉਸਨੂੰ ਪੰਜਾਬ ਤੋਂ ਬਦਲ ਦਿੱਤਾ ਜਾਵੇ ਅਤੇ ਕੋਈ ਅਜਿਹੀ ਜ਼ਿੰਮੇਵਾਰੀ ਦੀ ਥਾਂ ਨਾ ਦਿੱਤੀ ਜਾਵੇ ਜਿੱਥੇ ਉਸਦਾ ਵਾਹ ਰਾਜਨੀਤਕ ਪਾਰਟੀਆਂ ਜਾਂ ਦੇਸੀ ਰਿਆਸਤਾਂ ਨਾਲ ਪੈਂਦਾ ਹੋਵੇ। ਉਸਨੂੰ ਪੰਜਾਬ ਵਿੱਚੋਂ ਬਦਲ ਕੇ ਅਵਧ ਵਿਚ ਕਿਸੇ ਘੱਟ ਜ਼ਿੰਮੇਵਾਰੀ ਵਾਲੇ ਅਹੁਦੇ ਤੇ ਲਾ ਦਿੱਤਾ ਗਿਆ।''18.

''ਇੰਗਲੈਂਡ ਵਿਚ ਤਾਂ ਆਮ ਚਰਚਾ ਚੱਲੀ ਕਿ ਕਾਵਨ ਨੇ ਅਹੁਦੇ ਦੀ ਦੁਰ-ਵਰਤੋਂ ਦਾ ਗੰਭੀਰ ਜੁਰਮ ਕਰਕੇ ਸਮੁੱਚੀ ਅੰਗ੍ਰੇਜ਼ ਕੌਮ ਨੂੰ ਭਾਰਤ ਤੇ ਦੁਨੀਆਂ ਵਿਚ ਬਦਨਾਮ ਕੀਤਾ ਹੈ; ਬਰਖ਼ਾਸਤਗੀ ਕੋਈ ਸਜ਼ਾ ਨਹੀਂ, ਉਹਦੇ ਉੱਪਰ ਮੁਕੱਦਮਾ ਚਲਾਇਆ ਜਾਵੇ।ਪਰ ਭਾਰਤ ਦੇ ਸਰਦਾਰਾਂ, ਜਗੀਰਦਾਰਾਂ, ਅੰਗ੍ਰੇਜ਼ ਅਤੇ ਸਰਕਾਰ-ਪੱਖੀ ਅਨਸਰਾਂ ਤੇ ਅਖ਼ਬਾਰਾਂ ਨੇ ਕਾਵਨ ਦੀ ਬਹਾਲੀ ਦੀ ਮੁਹਿੰਮ ਚਲਾਈ, ਸੈਂਕੜੇ ਦਸਤਖ਼ਤਾਂ ਵਾਲੇ ਮਤੇ ਪਾਸ ਕਰਕੇ ਗਵਰਨਰ ਪੰਜਾਬ ਤੇ ਵਾਇਸਰਾਏ ਹਿੰਦ ਨੂੰ ਲੰਮੇ-ਚੌੜੇ ਯਾਦ-ਪੱਤਰ ਭੇਜੇ।...ਇਕ ਹੀ ਘਟਨਾ ਬਾਰੇ ਦੋ ਵੱਖ ਵੱਖ ਪ੍ਰਤੀਕਰਮ ਸਾਡੇ ਸਾਹਮਣੇ ਹਨ।ਬਰਤਾਨੀਆਂ ਵਿਚ ਤਾਂ ਕਾਵਨ ਦੇ ਕੰਮ ਦੀ ਨਿਖੇਧੀ ਕੀਤੀ ਜਾ ਰਹੀ ਸੀ ਤੇ ਉਸ ਉਤੇ ਮੁਕੱਦਮਾ ਚਲਾਉਣ ਦੀ ਮੰਗ ਕੀਤੀ ਜਾ ਰਹੀ ਸੀ ਅਤੇ ਭਾਰਤ ਵਿਚ ਝੋਲੀ ਚੁੱਕਾਂ ਵੱਲੋਂ ਉਸਨੂੰ 'ਬਹਾਦਰ' ਕਹਿ ਕੇ ਸਤਿਕਾਰਿਆ ਜਾ

ਰਿਹਾ ਸੀ। ਹਾਏ ਰੇ ਗੁਲਾਮੀ!"[19]

ਕੁਦਰਤ ਦੇ ਆਪਣੇ ਨਿਯਮ ਵੀ ਬੜੇ ਅਟੱਲ ਅਤੇ ਇਨਸਾਫ਼ ਕਰਨ ਵਾਲੇ ਹਨ। ਇਸ ਅਨੁਸਾਰ, ਜ਼ੁਲਮੀ ਤੇ ਪਾਪੀ ਬੰਦਿਆਂ ਦਾ ਨਾਸ਼ ਕਰਨ ਵਾਸਤੇ ਉਨ੍ਹਾਂ ਦੁਆਰਾ ਦੂਸਰੇ ਜੀਵਾਂ ਉਪਰ ਕੀਤੇ ਗਏ ਜ਼ੁਲਮ ਅਤੇ ਪਾਪ ਹੀ ਪ੍ਰਯਾਪਤ ਹੁੰਦੇ ਹਨ, ਕਿਉਂਕਿ 'ਅੱਤ ਅਤੇ ਰੱਬ ਦਾ ਵੈਰ ਹੁੰਦਾ ਹੈ'। ਜਸਵਿੰਦਰ ਸਿੰਘ 'ਹਿਸਟੋਰੀਅਨ' ਆਪਣੇ ਇਕ ਲੇਖ 'ਮੇਮ ਮਰ ਗਈ' ਵਿਚ ਦਸਦੇ ਹਨ ਕਿ ਕਾਵਨ ਦੀ ਪਤਨੀ ਨੂੰ ਦਿਨ-ਰਾਤ ਕਾਵਨ ਵੱਲੋਂ ਮਲੇਰਕੋਟਲਾ ਵਿਖੇ ਕੀਤੇ ਗਏ ਕੂਕੇ ਸਿੰਘਾਂ ਦਾ 'ਸਮੂਹਿਕ ਨਰ-ਸੰਹਾਰ' ਹੀ ਡਰਾਉਂਦਾ ਰਹਿੰਦਾ ਸੀ। ਏਹੀ ਡਰ ਮਾਨਸਿਕ ਰੋਗ ਬਣਕੇ ਉਸ ਮੇਮ ਨੂੰ ਗਰੱਸ ਗਿਆ ਤੇ ਉਹ ਜਲਦੀ ਹੀ ਮਰ ਗਈ ਸੀ।[20]

ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਇਕ ਹੁਕਮਨਾਮੇ ਵਿਚ ਜ਼ਿਕਰ ਕੀਤਾ ਹੈ ਕਿ ਪਟਿਆਲੇ ਦੇ ਜਿਸ ਮਹਾਰਾਜੇ ਮਹਿੰਦਰ ਸਿੰਘ ਨੇ ਕੂਕੇ ਸਿੰਘਾਂ ਨੂੰ ਮਾਰਨ ਵਾਸਤੇ ਮਲੇਰਕੋਟਲੇ ਆਪਣੀਆਂ ਤੋਪਾਂ ਭੇਜੀਆਂ ਸਨ, ਉਸਨੂੰ ਵੀ ਅਪ੍ਰੈਲ 1876 ਵਿਚ ਉਸਦੇ ਇਕ ਮੁਸਲਮਾਨ ਵਜ਼ੀਰ ਨੇ ਹੀ ਅਹਿਲਕਾਰਾਂ ਰਾਹੀਂ ਜ਼ਹਿਰ ਦਿਵਾ ਕੇ ਮਰਵਾ ਦਿੱਤਾ ਸੀ।[21]

ਏਧਰ ਕਾਵਨ ਵਰਗੇ ਕਰੂਰ ਅਧਿਕਾਰੀ ਆਪਣੇ ਕੀਤੇ ਘੋਰ-ਪਾਪਾਂ ਦੀਆਂ ਸਜ਼ਾਵਾਂ ਭੁਗਤ ਰਹੇ ਸਨ ਤੇ ਓਧਰ ਭਾਰਤ ਦਾ ਵਾਇਸਰਾਏ ਤੇ ਗਵਰਨਰ ਜਨਰਲ- ਰਿਚਰਡ ਸਊਥਵੈਲ ਬੌਰਕ 'ਲਾਰਡ ਮੇਓ'(ਜਿਸਨੇ ਸਤਿਗੁਰੂ ਰਾਮ ਸਿੰਘ ਜੀ ਦੀ ਗ੍ਰਿਫ਼ਤਾਰੀ ਦੇ ਵਾਰੰਟ ਅਤੇ ਬਰ੍ਹਮਾ ਵਿਖੇ ਜਲਾਵਤਨੀ ਦੇ ਹੁਕਮ ਜਾਰੀ ਕੀਤੇ ਸਨ) ਵੀ ਸਤਿਗੁਰੂ ਜੀ ਦੇ ਇਲਾਹਾਬਾਦ ਕਿਲੇ ਅੰਦਰ ਕੈਦ ਸਮੇਂ ਹੀ 8 ਫਰਵਰੀ,1872 ਨੂੰ ਪੋਰਟ ਬਲੇਅਰ, ਅੰਡੇਮਾਨ ਵਿਖੇ ਇਕ ਪਸ਼ਤੂਨ ਪਠਾਣ ਕੈਦੀ- ਸ਼ੇਰ ਅਲੀ ਦੇ ਹੱਥੋਂ ਮਾਰਿਆ ਗਿਆ ਸੀ।[22]

ਸ੍ਰ. ਅਤਰ ਸਿੰਘ ਭਦੌੜ ਤੇ ਦਿਆਲ ਸਿੰਘ ਮਜੀਠੀਆ ਵਰਗੇ 'ਚੀਫ਼ ਖ਼ਾਲਸਾ ਦੀਵਾਨ' ਦੇ ਮੁਖੀ ਅਹੁਦੇਦਾਰ ਨਾ ਕੇਵਲ ਅੰਗਰੇਜ਼ ਅਧਿਕਾਰੀਆਂ ਵੱਲੋਂ ਕੂਕਿਆਂ ਵਿਰੁੱਧ ਕੀਤੀਆਂ ਜਾਂਦੀਆਂ ਕਾਰਵਾਈਆਂ ਦੀ ਪੁਰਜ਼ੋਰ ਪ੍ਰੋੜ੍ਹਤਾ ਹੀ ਕਰਦੇ ਰਹੇ, ਸਗੋਂ ਸਤਿਗੁਰੂ ਰਾਮ ਸਿੰਘ ਜੀ ਤੇ ਮਹਾਰਾਜਾ ਦਲੀਪ ਸਿੰਘ ਨੂੰ ਵਾਪਸ ਪੰਜਾਬ ਆਉਣ ਦੇਣ ਦੇ ਸਰਕਾਰੀ ਪ੍ਰਸਤਾਵਾਂ ਵਿਰੁੱਧ ਮਤੇ ਪਾਸ ਕਰਕੇ 'ਅਮੀਰ ਤਬਕਾ ਤੇ ਰੁਤਬਿਆਂ ਵਾਲੇ ਹਿੰਦੂ-ਸਿੱਖ ਸੱਜਣਾਂ-ਮਿੱਤਰਾਂ' ਕੋਲੋਂ ਸੈਂਕੜੇ ਦਸਤਖ਼ਤ ਕਰਵਾ ਕੇ ਲੈਫ਼ਟੀਨੈਂਟ ਗਵਰਨਰ ਪੰਜਾਬ ਅਤੇ ਗਵਰਨਰ-ਜਨਰਲ ਹਿੰਦ ਸਰਕਾਰ ਤਕ ਯਾਦ-ਪੱਤਰ ਭੇਜਦੇ ਰਹੇ ਕਿ 'ਕੂਕਾ-ਆਗੂ ਰਾਮ ਸਿੰਘ ਅਤੇ ਦਲੀਪ ਸਿੰਘ ਦੇ ਵਾਪਸ ਆਉਣ ਨਾਲ ਪੰਜਾਬ ਦੀ ਰਾਜਨੀਤਕ ਤੇ ਸਮਾਜਕ ਸਥਿਤੀ ਹੋਰ ਵਿਗੜੇਗੀ। ਸੋ ਇਨ੍ਹਾਂ ਨੂੰ ਪੰਜਾਬ ਮੁੜਨ ਦੀ ਆਗਿਆ ਬਿਲਕੁਲ ਨਾ ਦਿੱਤੀ ਜਾਵੇ'। ਇਕ ਪਾਸੇ ਅੰਗਰੇਜ਼ ਸਰਕਾਰ ਤੇ ਦੇਸੀ ਰਿਆਸਤਾਂ ਦੇ ਰਾਜੇ-ਰਜਵਾੜੇ ਕੂਕਿਆਂ ਦੇ ਵੈਰੀ ਬਣੇ ਹੋਏ ਸਨ ਤੇ ਦੂਸਰੇ ਬੰਨੇ ਅਜਿਹੇ ਸਵਾਰਥੀ ਲੋਕ ਸਮੁੱਚੇ ਨਾਮਧਾਰੀਆਂ ਦਾ ਧਾਰਮਿਕ ਤੇ ਸਮਾਜਿਕ ਬਹਿਸ਼ਕਾਰ ਕਰਨ ਵਿਚ ਹੀ ਰੁੱਝੇ ਹੋਏ ਸਨ।

ਉਪਰੋਕਤ ਕਾਰਵਾਈਆਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਭਾਰਤ ਤੋਂ ਲੰਡਨ ਤਕ, ਸਭ ਸੰਬੰਧਤ ਅੰਗਰੇਜ਼ ਅਧਿਕਾਰੀਆਂ ਨੂੰ ਇੰਗਲੈਂਡ ਦੇ ਲੋਕਾਂ ਤੇ ਸਾਂਸਦਾਂ ਸਾਹਮਣੇ ਭਾਰੀ ਨਮੋਸ਼ੀ ਦਾ ਸਾਹਮਣਾ ਕਰਨਾ ਪਿਆ ਸੀ। ਸੋ ਕੂਕੇ ਸਿੰਘਾਂ ਨਾਲੋਂ ਵੱਡੇ ਦੋਸ਼ੀ ਤਾਂ ਅੰਗ੍ਰੇਜ਼ ਅਧਿਕਾਰੀ ਹੀ ਸਾਬਤ ਸਿੱਧ ਹੋਏ ਸਨ। ਕਾਵਨ ਤੇ ਫੋਰਸਿਥ ਨੂੰ ਮਿਲੀਆਂ ਸਜ਼ਾਵਾਂ ਅਨੁਸਾਰ ਵੀ ਅਸਲ ਜਿੱਤ ਤਾਂ ਆਖ਼ਰਕਾਰ ਕੂਕੇ ਸਿੰਘਾਂ ਦੀ ਹੀ ਹੋਈ ਤੇ ਅੰਗ੍ਰੇਜ਼ ਹਾਰ ਗਏ ਸਨ। ਬ੍ਰਿਟਿਸ਼ ਸਰਕਾਰ ਦੇ ਆਹਲਾ ਅਫ਼ਸਰਾਂ ਦਾ ਜੋ ਖ਼ਿਆਲ ਸੀ ਕਿ ਕੂਕੇ ਸਿੱਖਾਂ ਨੂੰ ਤੋਪਾਂ ਨਾਲ ਉਡਾ ਕੇ, ਫ਼ਾਂਸੀਆਂ ਤੇ ਲਟਕਾ ਕੇ, ਜੇਲ੍ਹਾਂ ਵਿਚ ਸੁੱਟ ਕੇ ਅਤੇ ਉਹਨਾਂ ਦੇ ਗੁਰੂ ਰਾਮ ਸਿੰਘ ਨੂੰ ਸਰਗਰਮ ਸੂਬਿਆਂ ਸਮੇਤ ਜਲਾਵਤਨ ਕਰ ਦੇਣ ਨਾਲ, ਕੂਕੇ ਦਸ ਸਾਲਾਂ ਵਿਚ ਹੀ ਖ਼ਤਮ ਹੋ ਜਾਣਗੇ, ਉਨ੍ਹਾਂ ਦਾ ਇਹ ਕਿਆਸ ਸਰਾਸਰ ਗ਼ਲਤ ਨਿਕਲਿਆ। ਡੇਢ ਸਦੀ ਬਾਅਦ ਵੀ ਆਪਣੇ ਸਮਾਜਕ ਤੇ ਧਾਰਮਕ ਖੇਤਰ ਵਿਚ ਕੂਕੇ ਬੜੀ ਸਰਗਰਮੀ ਨਾਲ ਵਿਚਰ ਰਹੇ ਹਨ।

ਕੂਕੇ ਸਿੰਘਾਂ ਦੁਆਰਾ ਦੇਸ਼ ਦੀ ਆਜ਼ਾਦੀ ਅਤੇ ਗਊ-ਗ਼ਰੀਬ ਦੀ ਰੱਖਿਆ ਖ਼ਾਤਰ ਕੀਤੀਆਂ ਕਾਰਵਾਈਆਂ ਅਤੇ ਲਾਸਾਨੀ ਕੁਰਬਾਨੀਆਂ, ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦੇ ਅੰਕ 970, ਰਾਗ ਰਾਮਕਲੀ ਵਿਚ ਦਰਜ, ਭਗਤ ਕਬੀਰ ਸਾਹਿਬ ਦੇ ਇਸ ਸ਼ਬਦ ਦੇ ਅਰਥਾਂ ਨੂੰ ,ਨਿਰਸੰਦੇਹ, ਪੂਰਨ ਰੂਪ ਵਿਚ ਸਾਰਥਕ ਸਿੱਧ ਕਰਦੀਆਂ ਹਨ ਕਿ 'ਦਾਗੇ ਹੋਏ' ਅਥਵਾ ਪਰਖੇ-ਅਜ਼ਮਾਏ ਹੋਏ ਗੁਰੂ ਦੇ ਸਿੱਖ-ਸਿੰਘ ਰਣ-ਭੂਮੀ ਵਿਚ ਜੂਝ ਮਰਨਾ ਹੀ ਜਾਣਦੇ ਹਨ। ਜਿਹੜੇ ਪਰਖੇ -ਅਜ਼ਮਾਏ ਹੋਏ ਨਹੀਂ ਹੁੰਦੇ, ਉਹ ਮੈਦਾਨੇ-ਜੰਗ ਵਿਚੋਂ ਅਕਸਰ ਭੱਜ ਜਾਂਦੇ ਹਨ।- **ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ॥**

**ਮੁਹਿੰਦਰ ਸਿੰਘ ਕੂਕਾ, ਫਰੀਦਾਬਾਦ**
**ਸੰਪਰਕ: +91 9599120028**

**ਹਵਾਲੇ :**

1. ਨਾਹਰ ਸਿੰਘ, ਨਾਮਧਾਰੀ ਇਤਿਹਾਸ (ਭਾਗ ਪਹਿਲਾ), ਦਿੱਲੀ 1956
2. ਗਿਆਨੀ ਗਿਆਨ ਸਿੰਘ, 'ਪੰਥ ਪ੍ਰਕਾਸ਼' ਦਾ ਪੂਰਬਾਰਧ
3. ਸੁਵਰਨ ਸਿੰਘ ਵਿਰਕ, ਨਾਮਧਾਰੀ ਲਹਿਰ ਦੇ ਅਮਰ ਨਾਇਕ(1) -ਸ੍ਰ. ਹੀਰਾ ਸਿੰਘ ਸਕਰੌਦੀ, ਪੰਨਾ 494-495
4. ਉਪਰੋਕਤ - ਪੰਨਾ 496
5. 'ਵਰਿਆਮ' ਦੇ ਜੂਨ, 2000 ਤੇ ਸਿਤੰਬਰ, 2007 ਦੇ ਅੰਕਾਂ ਵਿਚ ਛਪੇ ਲੇਖਾਂ ਵਿਚੋਂ
6. ਸ਼ਹੀਦ ਭਗਤ ਸਿੰਘ ਦੀ ਪੁਸਤਕ 'ਮਹਾਨ ਕੂਕਾ ਲਹਿਰ' ਵਿਚੋਂ
7. ਰਾਮ ਸਿੰਘ ਮਜੀਠਾ, ਹਿੰਦੁਸਤਾਨ ਦੀ ਅਜ਼ਾਦੀ ਦੀ ਲੜਾਈ ਵਿਚ ਪੰਜਾਬ-1. (ਲੇਖ 'ਨਾਮਧਾਰੀ ਲਹਿਰ'), ਪੰਨਾ 83-84
8. ਸੂਬਾ ਸੁਰਿੰਦਰ ਕੌਰ ਖਰਲ ਦੀ ਪੁਸਤਕ 'ਨਾਮਧਾਰੀ ਸ਼ਹੀਦ' ਦੇ ਪੰਨਾ 35 ਉਪਰ ਛਪੀ ਸ੍ਰ. ਖੁਸ਼ਵੰਤ ਸਿੰਘ ਦੀ ਟਿੱਪਣੀ
9. ਜਸਵਿੰਦਰ ਸਿੰਘ 'ਹਿਸਟੋਰੀਅਨ' , ਸੰਗਰਾਮੀ ਚਿਹਰੇ, ('ਮਲੇਰਕੋਟਲੇ ਦਾ ਸਾਕਾ' ਲੇਖ), ਪੰਨਾ 188-189.
10. ਉਪਰੋਕਤ, ਪੰਨਾ 189 ਅਤੇ 191
11. ਉਪਰੋਕਤ ਪੁਸਤਕ ਦਾ ਲੇਖ- 'ਮਲੇਰਕੋਟਲੇ ਕੌਣ ਜਿੱਤਿਆ' ਪੰਨਾ 193.
12. ਤੇ 13. ਉਪਰੋਕਤ ਪੁਸਤਕ ਤੇ ਲੇਖ, ਪੰਨਾ 194.
14. ਜਸਵੰਤ ਸਿੰਘ ਜੱਸ, ਬਾਬਾ ਰਾਮ ਸਿੰਘ ਨਾਮਧਾਰੀ, ਪੰਨਾ 187.
15. ਤੇ 16. ਉਪਰੋਕਤ ਪੁਸਤਕ, ਪੰਨਾ 188 (ਫੁਟ ਨੋਟਸ ਸਮੇਤ)
17. ਉਪਰੋਕਤ ਪੁਸਤਕ, ਪੰਨਾ 188-189.
18. ਉਪਰੋਕਤ ਪੁਸਤਕ, ਪੰਨਾ 189.
19. ਰਾਮ ਸਿੰਘ ਮਜੀਠਾ, ਹਿੰਦੁਸਤਾਨ ਦੀ ਅਜ਼ਾਦੀ ਵਿਚ ਪੰਜਾਬ-1. ਵਿਚਲਾ ਲੇਖ- 'ਨਾਮਧਾਰੀ ਲਹਿਰ', ਪੰਨਾ 81.
20. ਜਸਵਿੰਦਰ ਸਿੰਘ ਹਿਸਟੋਰੀਅਨ, ਸੰਗਰਾਮੀ ਚਿਹਰੇ, ਪੰਨਾ 196-199
21. ਜ.ਸ.ਹਿਸਟੋਰੀਅਨ ਸੰਪਾਦਿਤ 'ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ' ---ਹੁਕਮਨਾਮਾ ਨੰਬਰ 38.
22. 'ਗੂਗਲ' ਉਪਰ ਉਪਲਬਧ 'ਵਿਕੀਪੀਡੀਆ' ਅੰਦਰ 'ਲਾਰਡ ਮੇਓ' ਬਾਰੇ ਦਿੱਤੀ ਗਈ ਜਾਣਕਾਰੀ ਅਨੁਸਾਰ

**ਯਾਤਰਾ ਸੰਸਮਰਣ-12**

-ਡਾ. ਅਮਰ ਭਾਰਤੀ

# ਸ਼ਾਂਤੀ ਨਿਕੇਤਨ -1959

*ਡਾ. ਅਮਰ ਭਾਰਤੀ ਜੀ ਨੂੰ ਭਾਰਤ ਦੀਆਂ ਵੱਖ-ਵੱਖ ਥਾਵਾਂ ਦੇ ਮਹੱਤਵ ਨੂੰ ਜਾਨਣ-ਸਮਝਣ ਅਤੇ ਵਿਚਾਰਣ ਦਾ ਸ਼ੌਕ ਰਿਹਾ ਹੈ। ਆਪ ਵਲੋਂ ਕਲਮ ਬੰਦ ਕੀਤੀਆਂ ਗਈਆਂ ਕੁਝ ਇਕ ਯਾਤਰਵਾਂ ਦਾ ਵਿਵਰਣ 'ਵਰਤਮਾਨ ਹਿੰਦੁਸਤਾਨ' ਦੇ ਪਾਠਕਾਂ ਲਈ ਲੜੀ ਰੂਪ ਵਿਚ ਪੇਸ਼ ਕਰਨ ਦੀ ਖੁਸ਼ੀ ਲੈ ਰਹੇ ਹਾਂ। -ਸੰਪਦਾਕ*

## ਪ੍ਰਭਾਤ ਬੰਧੂ

ਤੇ ਜੇ ਕਿਸੇ ਬੱਚੇ ਦੇ ਬੀਮਾਰ ਹੋ ਕੇ ਹਸਪਤਾਲ ਪਏ ਹੋਣ ਦੀ ਖ਼ਬਰ ਮਿਲਦੀ ਤਾਂ ਥੋੜ੍ਹੇ ਚਿਰ ਬਾਅਦ ਉਸ ਨੂੰ ਹਸਪਤਾਲ ਵਿਚ ਵੇਖਿਆ ਜਾ ਸਕਦਾ। ਇਹ ਨਿਕੇ ਨਿਕੇ ਬਾਲ ਸਾਡੀ ਸਵੇਰ ਦੇ ਦੋਸਤ ਬਣ ਗਏ। ਲੋਕ ਤਾਂ ਹੋਰ ਵੀ ਬਥੇਰੇ ਆਉਂਦੇ ਸਨ ਪ੍ਰਾਰਥਨਾ ਵਿਚ, ਪਰ ਇਨ੍ਹਾ ਨਿੱਕਿਆਂ ਨੇ ਸਾਨੂੰ ਦੋਹਾਂ ਨੂੰ ਹੀ ਆਪਣੇ ਮਿੱਤਰ ਬਣਾਇਆ ਸੀ। ਇਹ ਬਾਲ ਮੈਨੂੰ ਏਨਾ ਚਾਹੁੰਦੇ ਸਨ, ਇੰਜ ਗੱਲਾਂ ਕਰਦੇ ਹਨ ਅਤੇ ਮੈਂ ਰੋਜ ਨੇਮ ਨਾਲ ਪ੍ਰਾਰਥਨਾ ਵਿਚ ਹਾਜ਼ਰ ਹੁੰਦਾ ਹਾਂ, ਵੇਖ ਕੇ ਸੁਧੀ ਦਾ ਵੀ ਮੈਨੂੰ ਉਸੇ ਤਰ੍ਹਾ ਸਨੇਹ ਕਰਨ ਲੱਗ ਪਏ। ਅਸਲ ਵਿਚ ਉਹ ਵੇਲਾ ਹੀ ਐਸਾ ਹੁੰਦਾ ਸੀ। ਉਸ ਵੇਲੇ ਉਹ ਵਾਈਸ ਚਾਂਸਲਰ ਨਹੀਂ ਸਨ ਹੁੰਦੇ ਤੇ ਮੈਂ ਏਡੀ ਦੂਰੋਂ ਸ਼ਾਂਤੀ ਨਿਕੇਤਨ ਵਿਚ ਗਿਆ ਦਰਸ਼ਨਾਰਥੀ ਭਾਰਤੀ ਨਹੀਂ ਸਾਂ ਹੁੰਦਾ। ਅਸੀਂ ਸਾਰੇ ਇਕ ਲਾਈਨ ਵਿਚ ਉਸ ਇਕ ਦੇ ਹਜ਼ੂਰ ਵਿਚ ਮਿਤਰਾਂ, ਭਰਾਵਾਂ ਵਾਂਗ ਉਸ ਦੇ ਪੁਤਰਾਂ ਦੇ ਰੂਪ ਵਿਚ ਖਲੋਤੇ ਹੁੰਦੇ। ਸਾਰੇ ਹੀ ਇਕ ਸਵੱਰ ਨਾਲ ਬੋਲਦੇ, ''ਪਿਤਾ ਨੋਹਸੀ, ਪਿਤਾ ਨੋਬੋਧੀ, ਨਮਸਤੇਸਤੁ।''

ਅਸੀਂ ਦੋਵੇਂ ਜਦੋਂ ਆਮ੍ਰ ਕੁੰਜ ਤੱਕ ਪਹੁੰਚਦੇ ਤਾਂ ਦੂਰੋਂ ਪਰਲੇ ਪਾਸਿਓਂ ਕੋਈ ਬਾਲ ਤੁਰਿਆ ਆਉਂਦਾ ਦਿੱਸਦਾ। ਸੁਧੀ ਦਾ ਉਸ ਨੂੰ ਵੇਖ ਲੈਂਦੇ ਤੇ ਉਹ ਇਨ੍ਹਾਂ ਨੂੰ ਅਤੇ ਫਿਰ ਉਹ ਓਧਰੋਂ ਤੇ ਇਹ ਏਧਰੋਂ ਦੌੜ ਪੈਂਦੇ। ਮੁਕਾਬਲਾ ਹੁੰਦਾ ਪ੍ਰਾਰਥਨਾ ਸਥਾਨ ਉੱਤੇ ਪਹਿਲਾਂ ਪਹੁੰਚਣ ਲਈ। ਪਹੁੰਚਦਾ ਉਹ ਬੱਚਾ ਹੀ। ਜੇ ਉਹ ਰਤਾ ਪਿਛੜਦਾ ਦਿਸਦਾ ਤਾਂ ਇਹ ਚਾਲ ਹੌਲੀ ਕਰ ਕੇ ਉਸ ਨੂੰ ਜਿਤਾ ਦੇਂਦੇ।

ਇਕ ਦਿਨ ਅਸਾਂ ਦੋਹਾਂ ਨੇ ਇਕ ਦੂਜੇ ਦੀ ਇਕ ਗੱਲ ਫੜ ਲਈ। ਪ੍ਰਾਰਥਨਾ ਵੇਲੇ ਗੁਰੂ ਦੇਵ ਦਾ ਇਕ ਗੀਤ ਗਾਇਆ ਗਿਆ। ਕੋਈ ਗੱਲ ਸੀ। ਜਦੋਂ ਗੀਤ ਮੁੱਕਾ ਤਾਂ ਮੈਂ ਕਿਸੇ ਬਹਾਨੇ ਅੱਖਾਂ ਪੂੰਝਦਿਆਂ ਪੂੰਝਦਿਆਂ ਮੂੰਹ ਮੋੜਿਆ। ਵੇਖਿਆ, ਉਹ ਵੀ ਉਸੇ ਤਰ੍ਹਾਂ ਕਿਸੇ ਬਹਾਨੇ ਅੱਖਾਂ ਪੂੰਝ ਰਹੇ ਸਨ। ਇਕ ਦੂਜੇ ਵਲ ਨਜ਼ਰ ਪੈਂਦਿਆਂ ਹੀ ਗੱਲ ਫੜੀ ਗਈ, ਦੋਹਾਂ ਨੇ ਹੀ ਕੰਨੀ ਖਿਸਕਾ ਲਈ।

ਸ਼ਾਂਤੀ ਨਿਕੇਤਨ ਵਿਚ ਨਿਤ ਕੋਈ ਨਾ ਕੋਈ ਸਮਾਗਮ, ਕਿਸੇ ਦਾ ਲੈਕਚਰ ਆਦਿ ਹੁੰਦੇ ਹੀ ਰਹਿੰਦੇ ਹਨ। ਕੋਸ਼ਿਸ਼ ਤਾਂ ਮੇਰੀ ਹੁੰਦੀ ਕਿ ਹਰ ਸਮਾਗਮ ਵਿਚ ਪਹੁੰਚ ਜਾਵਾਂ, ਪਰ ਕਈ ਵਾਰੀ ਪਤਾ ਹੀ ਨਾ ਲੱਗਣ ਕਰਕੇ ਜਾਂ ਕਿਤੇ ਦੂਰ ਕਿਸੇ ਪਿੰਡ ਨੂੰ ਗਏ ਹੋਣ ਕਰਕੇ ਜੇ ਪਹੁੰਚ ਨਾ ਸਕਦਾ ਤਾਂ ਜਵਾਬਦੇਹੀ ਦਾ ਧੁੜਕੂ ਲੱਗਾ ਹੀ ਰਹਿੰਦਾ। ਅਕਸਰ ਪੁੱਛ ਹੋ ਜਾਂਦੀ, ''ਕਲ੍ਹ ਐਡਾ ਸੁਹਣਾ ਭਾਸ਼ਣ ਸੀ, ਤੁਸੀਂ ਸ਼ਾਇਦ...।'' ਅਤੇ ਫਿਰ ਆਪ ਹੀ ਅਗਲੇ ਨੇੜਲੇ ਪਰੋਗਰਾਮ ਬਾਰੇ ਪਹਿਲਾਂ ਹੀ ਦੱਸ ਦੇਂਦੇ।

ਕਈ ਵਾਰੀ ਸਾਡੀ ਦੋਹਾਂ ਦੀ ਕੋਈ ਗੱਲ ਕਈ ਕਈ ਦਿਨ ਬਹੁਤ ਲੋਕਾਂ ਦੀ ਦਿਲਚਸਪੀ ਤੇ ਚਰਚਾ ਦਾ ਵਿਸ਼ੈ ਬਣ ਜਾਂਦੀ।

ਇਕ ਦਿਨ ਰੂਸ ਦਾ ਇਕ ਤਾਲੀਮੀ ਡੈਲੀਗੇਸ਼ਨ ਸ਼ਾਂਤੀ ਨਿਕੇਤਨ ਆ ਗਿਆ। ਟਾਟਾ ਹਾਊਸ ਵਿਚ ਹੀ ਰਾਤ ਠਹਿਰਾਇਆ ਗਿਆ। ਅਗਲੇ ਦਿਨ ਸਵੇਰੇ ਹੀ ਉਸ ਨੇ ਟੁਰ ਜਾਣਾ ਸੀ। ਪ੍ਰਾਰਥਨਾ ਨੂੰ ਜਾਣ ਲਈ ਆਪਣੇ 'ਉੱਤਰਾ' ਵਾਲੇ ਨਿਵਾਸ ਚੋਂ ਤੁਰ ਕੇ ਸੁਧੀ ਦਾ ਦੇ ਘਰ ਸਾਹਮਣੇ ਪਹੁੰਚਦਿਆਂ ਹੀ ਉਨ੍ਹਾਂ ਨਾਲ ਮੇਲ ਹੋ ਗਿਆ। ਓਥੋਂ ਦੋਵੇਂ ਹੀ ਰੂਸੀ ਡੈਲੀਗੇਸ਼ਨ ਨੂੰ ਵਿਦਾ ਆਖਣ ਲਈ ਟਾਟਾ ਹਾਊਸ ਗਏ। ਡੈਲੀਗੇਸ਼ਨ ਦੇ ਇਕ ਮੈਂਬਰ ਨੇ ਸਾਡੇ ਦੋਹਾਂ ਦੇ ਕੋਟਾਂ ਨੂੰ ਸ਼ੀਸ਼ੇ ਦਾ ਬਣਿਆ ਹੋਇਆ ਇਕ ਇਕ ਬਟਨ ਜਿਹਾ ਲਾ ਦਿੱਤਾ। ਦੋਹਾਂ ਨੇ ਇਕ ਦੂਜੇ ਨੂੰ ਵਿਖਾਇਆ। ਉਨ੍ਹਾਂ ਦੀ ਛਾਤੀ ਉਤੇ ਮਾਸਕੋ ਯੂਨੀਵਰਸਿਟੀ ਦੀ ਤਸਵੀਰ ਵਾਲਾ ਬਟਨ ਸੀ ਤੇ ਮੇਰੀ ਛਾਤੀ ਉਤੇ ਲੈਨਿਨ ਦੀ ਤਸਵੀਰ ਵਾਲਾ। ਅਸਾਂ ਦੋਹਾਂ ਨੇ ਹੀ ਇਹ ਬਟਨ ਕੋਟਾਂ ਨਾਲੋਂ ਕਦੀ ਨਾ ਲਾਹੇ। ਪ੍ਰੋਫੈਸਰ ਲੋਕ ਤੇ ਬੱਚੇ ਸਾਰੇ ਹੀ ਪਹਿਲਾਂ ਤੇ ਦੋ ਚਾਰ ਦਿਨ ਇਸ ਗੱਲ ਨੂੰ ਨੋਟ ਕਰਦੇ ਰਹੇ ਕਿ ਬਟਨ ਸ਼ਾਂਤੀ ਨਿਕੇਤਨ ਵਿਚ ਸਿਰਫ ਇਨ੍ਹਾਂ ਦੋਹਾਂ ਦੀ ਹਿੱਕ ਉਤੇ ਹੀ ਲੱਗੇ ਹਨ। ਫਿਰ ਪੁਛ ਸ਼ੁਰੂ ਹੋ ਗਈ। ਉਨ੍ਹਾਂ ਨੇ ਇਸ ਦੀ ਪ੍ਰਾਪਤੀ ਦਾ ਇਤਿਹਾਸ ਦੱਸ ਕੇ ਹੌਲੀ ਜਿਹੀ ਨਾਲ ਹੀ ਇਹ ਆਖ ਦੇਣਾ ਕਿ ''ਅਮਰ ਭਾਰਤੀ ਨੂੰ ਆਰਡਰ ਆਫ਼ ਲੈਨਿਨ ਮਿਲਿਆ ਏ।'' ਕਿਸੇ ਨੇ ਜੇ ਪਹਿਲਾਂ ਮੈਨੂੰ ਪੁਛ ਲੈਣਾ ਤਾਂ ਮੈਂ ਵੀ ਉਸੇ ਤਰ੍ਹਾਂ ਦਾ ਇਤਿਹਾਸ ਦੱਸ ਕੇ ਹੌਲੀ ਜਿਹੀ ਉਨ੍ਹਾਂ ਦਾ ਮਾਸਕੋ ਯੂਨੀਵਰਸਿਟੀ ਨਾਲ ਕੋਈ ਸੰਬੰਧ ਜੋੜ ਦੇਣਾ, ਪਰ ਅਸਲ ਪ੍ਰੋਗ੍ਰਾਮ ਸਾਡਾ ਦੋਹਾਂ ਦਾ ਹੀ ਦੂਸਰਿਆਂ ਨੂੰ ਖਪਾਉਣ ਦਾ ਰਹਿੰਦਾ।

ਸਾਡੀ ਇਹ ਦੋਸਤੀ ਪਰਭਾਤ ਦੇ ਕੁਝ ਛਿਨਾਂ ਲਈ ਰਾਖਵੀ ਸੀ। ਉਸ ਤੋਂ ਬਾਅਦ ਸਾਡੀ ਜਾਤ ਵੱਖਰੀ ਹੋ ਜਾਂਦੀ। ਉਹ ਐਸ.ਆਰ. ਦਾਸ ਹੁੰਦੇ ਤੇ ਮੈਂ ਉਹੋ ਨਥਾਵਾਂ ਅਮਰ ਭਾਰਤੀ।

ਪਰ ਅੱਜ ਜਦੋਂ ਅਚਾਨਕ ਇਨ੍ਹਾਂ ਦੋਸਤੀ ਦੇ ਛਿਨਾਂ ਨੂੰ ਪੱਸਰਦਿਆਂ ਵੇਖਿਆ ਤਾਂ ਮਨ ਵਿਚੋਂ ਅਨੇਕਾਂ ਸਵਾਲ ਉਠ ਖਲੋਣੇ ਸੁਭਾਵਕ ਹੀ ਸਨ।

ਅਗਲੇ ਦਿਨ ਜਦੋਂ ਸਮੇਂ ਸਿਰ ਉਨ੍ਹਾਂ ਦੇ ਘਰ ਪਹੁੰਚਾ ਤਾਂ ਰਾਮ ਕਿੰਕਰ ਤੇ ਕ੍ਰਿਸ਼ਨਾ ਕ੍ਰਿਪਲਾਣੀ ਸਾਹਿਬ ਨੂੰ ਵੀ ਦਾਅਵਤ ਵਿਚ ਹਾਜ਼ਰ ਵੇਖਿਆ। ਸਾਡੇ ਅੱਠਾਂ ਦਸਾਂ ਆਦਮੀਆਂ ਵਿਚ ਮੈਂ ਤੇ ਕ੍ਰਿਪਲਾਨੀ ਜੀ ਹੀ ਗੈਰ ਬੰਗਾਲੀ ਸਾਂ, ਪਰ ਕਿਉਂਕਿ ਕ੍ਰਿਪਲਾਣੀ ਜੀ ਤਾਂ ਕਈ ਵਰ੍ਹੇ ਗੁਰੂਦੇਵ ਦੀ ਛਤਰ ਛਾਇਆ ਹੇਠ ਸ਼ਾਂਤੀ ਨਿਕੇਤਨ ਵਿਚ ਰਹਿ ਚੁੱਕੇ ਸਨ ਅਤੇ ਵਿਆਹੇ ਵੀ ਗੁਰੂਦੇਵ ਦੀ ਦੋਹਤੀ ਨੰਦਿਤਾ ਦੇਵੀ ਨਾਲ ਹਨ, ਇਸ ਲਈ ਉਹ ਹੁਣ ਨਾਮ ਦੇ ਹੀ ਗੈਰ ਬੰਗਾਲੀ ਸਨ। ਰਵਿੰਦ੍ਰ ਸ਼ਤਾਬਦੀ ਦੇ ਪ੍ਰੋਗ੍ਰਾਮ ਦੇ ਸਿਲਸਿਲੇ ਵਿਚ ਅਜ ਕਲ ਕੁਝ ਦਿਨਾਂ ਲਈ ਸ਼ਾਂਤੀ ਨਿਕੇਤਨ ਆਏ ਹੋਏ ਸਨ। ਸੋ ਇਸ ਬੰਗਾਲੀ ਮਹਿਫਲ ਵਿਚ ਮੈਂ ਕੱਲਾ ਹੀ ਪੰਜਾਬੀ ਤੇ ਉਹ ਵੀ ਲੰਮੀ ਦਾਹੜੀ ਵਾਲਾ ਕਾਬੂ ਆ ਗਿਆ ਸਾਂ। ਮੇਰੀ ਖ਼ਾਨਾ-ਬਦੋਸ਼ੀ ਤੋਂ ਲੈ ਕੇ ਦਾਹੜੀ ਵਿਚ ਦਾਲ ਭਾਤ ਦੇ ਕਿਣਕੇ ਅੜ ਜਾਣ ਤੱਕ ਹਰ ਗੱਲ ਨੂੰ ਦਿਲਚਸਪੀ ਦਾ ਕੇਂਦਰ ਬਣਨਾ ਪਿਆ। ਭਾਵੇਂ ਮੈਂ ਦਾਹੜੀ ਦੇ ਨਾਂ ਤੇ ਪਹਿਲਾਂ ਹੀ ਦੋ ਤਿੰਨ ਚਿੱਮਚੇ ਲੈ ਬੈਠਾ ਸਾਂ। ਪਰ ਜਿਵੇਂ ਉਹ ਸਾਰੇ ਚੋਲਾਂ

ਸਮੇਤ ਸਬੂਤਾ ਪੰਜਾ ਹੀ ਨਿਗਲ ਜਾਂਦੇ ਸਨ, ਉਸ ਤਰ੍ਹਾਂ ਮੇਰੇ ਚਿਮਚੇ ਤੇ ਸਭ ਕੁਝ ਸਮੇਟ ਕੇ ਮੂੰਹ ਵਿਚ ਨਹੀਂ ਸਨ ਪੁਚਾ ਸਕਦੇ। ਸੋ ਇਕ ਅੱਧ ਦਾਣਾ ਦਾਹੜੀ ਵਿਚ ਅੜ ਹੀ ਜਾਂਦਾ। ਹੈ ਤਾਂ ਸਾਰਾ ਬੰਗਾਲੀ ਭੋਜਨ ਹੀ ਸੀ, ਪਰ ਇਹ ਨਾ ਹੋਟਲ 'ਚ ਬਣਿਆਂ ਸੀ ਅਤੇ ਨਾ ਹੀ ਕਿਸੇ ਨੌਕਰ ਦੇ ਹੱਥਾਂ ਦਾ, ਨੌਕਰ ਤਾਂ ਉਸ ਘਰ ਵਿਚ ਕੋਈ ਹੈ ਹੀ ਨਹੀਂ ਸੀ-ਇਹ ਸਾਰਾ ਕੁਝ ਸ੍ਰੀਮਤੀ ਦਾਸ ਦੇ ਹੱਥਾਂ ਦਾ ਬਣਿਆਂ ਹੋਇਆ ਸੀ। ਹੈਰਾਨੀ ਵਾਲੀ ਗੱਲ ਇਹ ਸੀ ਕਿ ਢਲਦੀ ਉਮਰ ਤੇ ਮਾਇਕ ਸਮਰੱਥਾ ਹੋਣ ਤੇ ਵੀ ਸ੍ਰੀਮਤੀ ਦਾਸ ਘਰ ਵਿਚ ਨੌਕਰ ਰਖਣਾ ਪਸੰਦ ਨਹੀਂ ਕਰਦੇ। ਪੁੱਛਣ ਤੇ ਕਿਹਾ ਸਾਨੇ, ''ਨੌਕਰ ਹੱਥੀਂ ਹੋਏ ਕੰਮ ਵਿਚ 'ਸਨੇਹ' ਦਾ ਕੋਈ ਦਖਲ ਨਹੀਂ ਹੁੰਦਾ, ਮੈਂ ਆਪਣੇ ਘਰ ਨੂੰ ਸਨੇਹ ਹੀਨ ਕਿਉਂ ਬਣਾਵਾਂ?'' ਇਹੋ ਕਾਰਨ ਸੀ ਕਿ ਏਨੇ ਦਿਨ ਜਿਹੜਾ ਬੰਗਾਲੀ ਦਾਲ ਭਾਤ ਖਾ ਖਾ ਕੇ ਮੇਰੀ ਜਾਨ ਤੰਗ ਪਈ ਹੋਈ ਸੀ ਅੱਜ ਉਸੇ ਵਿਚੋਂ ਹੀ ਅੰਮ੍ਰਿਤ-ਰਸ ਆ ਰਿਹਾ ਸੀ। ਖਾਣੇ ਦੇ ਨਾਲ ਨਾਲ ਉਨ੍ਹਾਂ ਦੀ ਡਰ ਭਰੀ ਪੁੱਛ ਕਿ 'ਪਤਾ ਨਹੀਂ ਤੁਹਾਨੂੰ ਕਿਹੋ ਜਿਹਾ ਲੱਗਦਾ ਹੋਵੇ, ਇਕ ਵੱਖਰਾ ਹੀ ਸਵਾਦ ਦੇਂਦੀ ਸੀ। ਉਹ ਡਰ ਸੀ ਸਨੇਹ ਦਾ, ਜਿਹੜਾ ਹਿੰਦੁਸਤਾਨ ਦੇ ਘਰਾਂ ਦੀਆਂ ਸਵਾਣੀਆਂ ਵਿਚ ਹੀ ਸੰਭਵ ਹੈ।

## ਮੋਹ ਜਾਲ

ਸ਼ਾਂਤੀ ਨਿਕੇਤਨ ਵਿਚ ਦਿਨ ਤੇ ਦਿਨ ਇੰਜ ਬੀਤਦੇ ਜਾ ਰਹੇ ਸਨ ਜਿਵੇਂ ਠੀਕ ਟਿਕਾਣੇ ਤੇ ਪਹੁੰਚ ਗਿਆ ਹਾਂ ਤੇ ਹੁਣ ਕਿਧਰੇ ਜਾਣਾ ਆਉਣਾ ਨਹੀਂ। ਪਰ ਇਕ ਦਿਨ ਸਵੇਰੇ ਸਵੇਰੇ ਬ੍ਰਹਮ ਮੰਦਰ ਦੀ ਉਪਾਸਨਾ ਵਿਚ ਸ਼ਾਮਿਲ ਹੋਣ ਲਈ ਜਾਂਦਿਆਂ ਹੀ ਇਕ ਸੱਜਣ ਨੇ ਮੇਰੀ ਉਹ ਭਾਵ ਮਗਨਤਾ ਤੋੜ ਦਿੱਤੀ। ਉਨ੍ਹਾਂ ਨੇ ਪੁਛਿਆ, ''ਅਜੇ ਕੁਝ ਚਿਰ ਰਹੋਗੇ ਨਾ ਏਥੇ।''

''ਅਜੇ ਜਾਣ ਬਾਰੇ ਫੈਸਲਾ ਨਹੀਂ ਕਰ ਸਕਿਆ।''

''ਕਲ ਵਾਈਸ ਚਾਂਸਲਰ ਵੀ ਕਹਿ ਰਹੇ ਸਨ ਕਿ ਇਹ ਆਪਣਾ ਕੰਮ ਤੇ ਮੁਕਾ ਬੈਠੇ ਨੇ ਪਰ ਸ਼ਾਂਤੀ ਨਿਕੇਤਨ ਦੇ ਮਾਹੌਲ ਨੇ ਉਨ੍ਹਾਂ ਨੂੰ ਇੰਜ ਮੋਹ ਵਿਚ ਫਸਾ ਲਿਆ ਹੈ ਕਿ ਉਨ੍ਹਾਂ ਲਈ ਘਰ ਮੁੜਣਾ ਮੁਸ਼ਕਿਲ ਬਣਾ ਦਿੱਤਾ ਹੈ।''

ਮੈਨੂੰ ਇੰਜ ਲੱਗਾ ਜਿਵੇਂ ਕੋਈ ਚੋਰੀ ਉਤੋਂ ਹੀ ਫੜ ਲਈ ਗਈ ਹੋਵੇ। ਸ਼ਾਂਤੀ ਨਿਕੇਤਨ ਵਿਚ ਰਹਿ ਰਿਹਾ ਸਾਂ ਪਰ ਇਸ ਗੱਲ ਦਾ ਖ਼ਿਆਲ ਹੀ ਨਹੀਂ ਸੀ ਕਿ ਕਿਉਂ ਮੇਰੇ ਮੁੜਨ ਦਾ ਦਿਨ ਰੋਜ਼ ਰੋਜ਼ ਅੱਗੇ ਪੈਂਦਾ ਜਾ ਰਿਹਾ ਹੈ। ਅੱਜ ਅਚਾਨਕ ਮੇਰੇ ਆਪਣੇ ਸਾਹਮਣੇ ਹੀ ਇਕ ਭੇਤ ਖੁਲ੍ਹ ਗਿਆ ਕਿ ਸ਼ਾਂਤੀ ਨਿਕੇਤਨ ਦੇ ਮਹੌਲ ਨੇ ਮੈਨੂੰ ਆਪਣੇ ਮੋਹ ਜਾਲ ਵਿਚ ਫਸਾਇਆ ਹੋਇਆ ਹੈ। ਸ਼ਾਂਤੀ ਨਿਕੇਤਨ ਵਿਚ ਮੈਂ ਜਿਸ ਸ਼ਰਧਾ ਭਗਤੀ ਨਾਲ ਗਿਆ ਸਾਂ, ਓਥੇ ਪਹੁੰਚਦਿਆਂ ਹੀ ਉਸ ਨੂੰ ਠੇਸ ਵੀ ਕਾਫੀ ਲੱਗੀ ਸੀ, ਕਈ ਕਿਸਮ ਦੀਆਂ ਮੁਸ਼ਕਲਾਂ ਦਾ ਸਾਹਮਣਾ ਵੀ ਕਰਨਾ ਪਿਆ ਸੀ ਪਰ ਫਿਰ ਵੀ ਇਸ ਨੇ ਕਿਵੇਂ ਅਦਿੱਖ ਹਥਾਂ ਨਾਲ ਮੇਰੇ ਮਨ ਨੂੰ ਕੀਲਿਆ ਹੋਇਆ ਹੈ। ਆਪਣੇ ਇਸ ਮੋਹ ਬਾਰੇ ਸੋਚ ਕੇ ਅਤੇ ਇਹ ਸੋਚ ਕੇ ਕਿ ਜਿੰਨਾਂ ਵੀ ਇਸ ਜਾਲ ਵਿਚ ਫਸਦਾ ਜਾਵਾਂਗਾ ਏਥੋਂ ਨਿਕਲਣਾ ਓਨਾ ਹੀ ਔਖਾ ਹੁੰਦਾ ਜਾਏਗਾ, ਇਸ ਦੇ ਬਾਵਜੂਦ ਪੱਕੇ ਤੌਰ ਤੇ ਏਥੇ ਰਹਿਣਾ ਮੇਰੇ ਵਿਤੋਂ ਬਾਹਰ ਹੈ। ਏਥੇ ਇਹੋ ਜਿਹੇ ਵਿਅਕਤੀ ਤਾਂ ਜ਼ਰੂਰ ਹੈ ਨੇ ਜਿਹੜੇ ਮੇਰੇ ਇਸ ਮੋਹ ਦੀ ਮਜਬੂਰੀ ਨੂੰ ਵੇਖ ਕੇ ਆਪਣੇ ਸ਼ਾਂਤੀ ਨਿਕੇਤਨ ਦੀ ਆਕਰਸ਼ਨ ਸ਼ਕਤੀ ਉਤੇ ਪਰਸੰਨ ਹੋ ਰਹੇ ਹਨ ਪਰ ਇਹੋ ਜਿਹਾ ਕੋਈ ਨਹੀਂ ਜਿਹੜਾ ਇਹ ਆਖ ਸਕੇ ਕਿ ''ਤੂੰ ਏਥੇ ਹੀ ਰਹੇਂਗਾ।'' ਫਿਰ ਇਸ ਮਜਬੂਰੀ ਨੂੰ ਹੋਰ ਕਿਉਂ ਵਧਾਇਆ ਜਾਏ?

ਫੈਸਲਾ ਕਰ ਲਿਆ, ਭਲਕੇ ਹੀ ਤੁਰ ਜਾਵਾਂਗਾ। ਅਤੇ ਇਹ ਫੈਸਲਾ ਕਰਨ ਦੀ ਦੇਰ ਸੀ ਕਿ ਜ਼ਿੰਦਗੀ ਵਿਚ ਇਕ ਭੁਚਾਲ ਜਿਹਾ ਆ ਗਿਆ ਪਰਤੀਤ ਹੋਣ ਲਗਾ। ਸਮਝ ਨਹੀਂ ਸੀ ਆ ਰਹੀ ਇਹ ਸ਼ਾਂਤੀ ਨਿਕੇਤਨ ਦਾ ਗੁਣ ਹੈ ਜਾਂ ਮਨ ਨੇ ਆਪਣੇ ਲਈ ਸਭ ਤੋਂ ਪਹਿਲੀ ਤੇ ਸਭ ਤੋਂ ਆਖਰੀ ਥਾਂ ਪਸੰਦ ਕਰ ਲਈ ਹੈ। ਮੇਰੇ ਮਨ ਦੀ ਹਾਲਤ ਅਜਬ ਸੀ। ਉਸਦੀ ਸਾਰੀ ਕਠੋਰਤਾ ਅੱਖਾਂ ਰਾਹੀਂ ਵਹਿ ਤੁਰੀ। ਅਤੇ ਇਹ ਵਹਿਣ ਐਸਾ ਸੀ ਜਿਹੜਾ ਕਿਸੇ ਤਰ੍ਹਾਂ ਰੁਕਣਾ ਨਹੀਂ ਸੀ ਚਾਹੁੰਦਾ। ਤਿਆਰ ਹੋ ਰਿਹਾ ਸਾਂ ਤੇ ਰੋ ਰਿਹਾ ਸਾਂ। ਸ਼ਾਂਤੀ ਨਿਕੇਤਨ ਦੇ ਅਨੇਕਾਂ ਵਿਅਕਤੀਆਂ ਨਾਲ ਬੀਤੇ ਢਾਈ ਮਹੀਨਿਆਂ ਵਿਚ ਸਾਂਝ ਪਈ ਸੀ। ਪਰ ਉਨ੍ਹਾਂ ਨੂੰ ਮਿਲਾਂ ਕਿਵੇਂ?

ਤਾਂ ਵੀ ਮਿਲਿਆ ਸਾਰਿਆਂ ਨੂੰ ਹੀ ਸਾਂ। ਬੋਲ ਨੇ ਸਾਥ ਨਹੀਂ ਸੀ ਦਿੱਤਾ ਪਰ ਅੱਖਾਂ ਨੇ ਸਾਰੀਆਂ ਗੱਲਾਂ ਹੀ ਕੀਤੀਆਂ ਸਨ। ਇਕ ਡਰ ਲਗਦਾ ਸੀ ਤਾਂ ਆਪਣੇ ਪ੍ਰਭਾਤ ਮਿਤਰਾਂ ਕੋਲੋਂ। ਉਨ੍ਹਾਂ ਨੇ ਮੈਨੂੰ ਸਭ ਤੋਂ ਵੱਧ ਪਿਆਰ ਦਿੱਤਾ ਸੀ ਤੇ ਕਦੀ ਵੀ ਉਨ੍ਹਾਂ ਕੋਲੋਂ ਨਾ ਜਾਣ ਦੇ ਬਾਰ ਬਾਰ ਇਕਰਾਰ ਦਿੱਤੇ ਸਨ। ਫਿਰ ਉਨ੍ਹਾਂ ਨੂੰ ਕਿਵੇਂ ਆਖਾਂ ਕਿ ''ਮੈਂ ਜਾ ਰਿਹਾ ਹਾਂ।'' ਉਨ੍ਹਾਂ ਤੋਂ ਚੋਰੀ ਹੀ ਚਲੇ ਜਾਣ ਦਾ ਫੈਸਲਾ ਕਰ ਲਿਆ, ਪਰ ਦੂਸਰੇ ਦਿਨ ਜਦੋਂ ਮੈਂ ਆਖਰੀ ਵਾਰੀ ਸ਼ਾਂਤੀ ਨਿਕੇਤਨ ਆਸ਼ਰਮ ਨੂੰ ਨਮਸਕਾਰ ਕਰਨ ਗਿਆ ਤਾਂ ਮੇਰੇ ਉਹ ਸਾਰੇ ਬਾਲ ਬੰਧੂ ਅਚਾਨਕ ਮੇਰੇ ਸਾਹਮਣੇ ਆਣ ਖਲੋਤੇ। ਸਾਰਿਆਂ ਨੇ ਇਕ ਜ਼ਬਾਨ ਵਿਚ ਹੀ ਕਿਹਾ, 'ਭਾਰਤੀ ਦਾ, ਤੁਸੀਂ ਜਾ ਰਹੇ ਓ?''

''ਹੂੰ।''

''ਕਿਉਂ, ਤੁਸੀਂ ਏਥੇ ਹੀ ਰਹੋ ਨਾ।''

''ਜਾਣਾ ਹੀ ਪਏਗਾ ਭਾਈ! ਬਿਨਾਂ ਗਿਆਂ ਚਲਨਾ ਨਹੀਂ।''

''ਤਾਂ ਭਲਕੇ ਸਵੇਰੇ ਪ੍ਰਾਰਥਨਾ ਵਿਚ ਤੁਸੀਂ ਸਾਡੇ ਨਾਲ ਨਹੀਂ ਹੋਵੋਗੇ।'' ਰੋਣ ਹਾਕੇ ਰਣਜੀਤ ਨੇ ਕਿਹਾ। ਰਵੀਂਦ੍ਰ ਪਾਲ ਨੇ ਸ਼ਕਾਇਤ ਭਰੀਆਂ ਨਜ਼ਰਾਂ ਨਾਲ ਮੇਰੇ ਵੱਲ ਤਕਿਆ, ਬਾਕੀਆਂ ਨੇ ਗੁੱਸੇ ਹੋ ਜਾਣ ਦਾ ਐਲਾਨ ਕਰ ਦਿੱਤਾ। ਸਭਨਾਂ ਨੂੰ ਪਿਆਰ ਦੇ ਕੇ ਕਿਸੇ ਤਰ੍ਹਾਂ ਮੈਂ ਇਹ ਕਹਿ ਸੱਕਿਆ, ''ਤੁਹਾਡੇ ਸੁਧੀਰੰਜਨ ਦਾ ਤੇ ਤੁਹਾਡੇ ਕੋਲ ਹੀ ਨੇ। ਉਹ ਤੁਹਾਨੂੰ ਪਿਆਰ ਵੀ ਬਹੁਤ ਕਰਦੇ ਨੇ।''

''ਤੁਸੀਂ ਫਿਰ ਕਦੋਂ ਆਓਗੇ।''

''ਜਦੋਂ ਤੁਸੀ ਬੁਲਾਓਗੇ ਓਦੋਂ ਹੀ।''

ਅਤੇ ਅੰਤ ਰਾਤ ਨੂੰ ਦਸ ਵਜੇ ਦੇ ਕਰੀਬ ਸੁਧੀ ਰੰਜਨ ਬਾਬੂ ਦਾ ਦਰਵਾਜ਼ਾ ਵੀ ਜਾ ਖੜਕਾਇਆ। ਏਨੀ ਕੁਵੇਲੇ ਮੈਨੂੰ ਆਪਣੇ ਘਰ ਆਇਆਂ ਵੇਖਕੇ ਉਨ੍ਹਾਂ ਨੇ ਫਿਕਰ ਜਿਹੇ ਨਾਲ ਹੀ ਪੁਛਿਆ ਸੀ, ''ਐਸ ਵੇਲੇ?''

''ਜੀ, ਅੱਜ ਜਾ ਰਿਹਾ ਹਾਂ।''

''ਇੰਜ, ਐਡੀ ਛੇਤੀ?''

''ਜਾਣਾ ਹੀ ਪੈ ਰਿਹਾ ਹੈ।''

''ਰੋਜ਼ ਸਵੇਰੇ ਪ੍ਰਾਰਥਨਾ ਵਿਚ ਤੁਸੀਂ ਆਉਂਦੇ ਸੀ, ਬੜਾ ਚੰਗਾ ਲੱਗਦਾ ਸੀ ਅਤੇ ਅੱਜ... ਅੱਛਾ। ਫਿਰ ਕਦੋਂ ਆਓਗੇ?''

ਬੋਲ ਨੇ ਫਿਰ ਸਾਥ ਨਹੀਂ ਦਿਤਾ। ਅੱਖਾਂ ਨੇ ਹੀ ਕੁਝ ਕਿਹਾ ਸੀ, ਉਹ ਜ਼ਰੂਰ ਸਮਝ ਗਏ ਹੋਣਗੇ।

ਅਤੇ ਫਿਰ ਰਾਤ ਦੇ ਗਿਆਰਾਂ ਵਜੇ ਮੇਰੀ ਬਾਰੀ ਤੋਂ ਬਾਹਰ ਕਕਰੀਲੀ ਸਰਦੀ ਵਿਚ ਅੱਗ ਬਾਲ ਕੇ ਉਸ ਦੇ ਸਹਾਰੇ ਰਾਤ ਕਟ ਦੇਣ ਵਾਲਾ ਬਿਹਾਰ ਵਾਸੀ ਸ਼ੰਕਰ ਆਪਣੇ ਰਿਕਸ਼ੇ ਵਿਚ ਬੈਠਾ ਕੇ ਮੈਨੂੰ ਬੋਲਪੁਰ ਨੂੰ ਲੈ ਤੁਰਿਆ। ਨਾਲ ਮੇਰੇ ਸੁਰੇਸ਼ ਸੀ। ਸੁਧੀਰੰਜਨ ਦਾ ਦੀ ਕੋਠੀ, ਉੱਤਰਾਇਣ ਤੇ ਆਸ਼ਰਮ ਕੋਲੋਂ ਲੰਘਦਿਆਂ ਹੋਇਆ ਉਸ ਮਹਿਮਾ ਭਰੇ ਚੁਫੇਰੇ ਨੂੰ ਸ਼ਕਾਇਤੀ ਨਜ਼ਰਾਂ ਨਾਲ ਤਕਦਾ ਬੋਲਪੁਰ ਪਹੁੰਚਾ ਸਾਂ। ਕਲਕੱਤਾ ਕਦੀ ਨਹੀਂ ਸੀ ਵੇਖਿਆ, ਪਰ ਉਸ ਵੇਲੇ ਵੀ ਆਸ਼ਰਮ ਦੇ ਜਗਤ ਵਿਚੋਂ ਨਿਕਲ ਕੇ ਕਲਕੱਤੇ ਦੀਆਂ ਭੀੜਾਂ ਵਿਚ ਜਾਣ ਨੂੰ ਮਨ ਨਹੀਂ ਮੰਨਿਆ, ਸੋ ਦਿੱਲੀ ਨੂੰ ਹੀ ਪਰਤ ਪਿਆ।

Vartman Hindustan (Punjabi Monthly)
WZ-1094 (15A) Basai Darapur, New Delhi-110015
MARCH 2022
R.N.I. No. DEL PUN/2004/13786

# ਦਿੱਲੀ ਵਿਖੇ ਪ੍ਰਕਾਸ਼ ਆਗਮਨ ਸਤਿਗੁਰੂ ਰਾਮ ਸਿੰਘ ਜੀ – ਬਸੰਤ ਉਤਸਵ ਤੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਵਲੋਂ ਸਨਮਾਨ ਬਖਸ਼ਿਸ਼ ਕਰਨ ਦੇ ਦ੍ਰਿਸ਼




ਡਾ. ਮਨਜੀਤ ਸਿੰਘ ਜੀ ਉਘੇ ਚਿੰਤਕ ਤੇ ਸਾਬਕਾ
ਮੁਖੀ ਪੰਜਾਬੀ ਵਿਭਾਗ ਦਿੱਲੀ ਯੂਨੀਵਰਸਿਟੀ




ਡਾ. ਰਵਿੰਦਰ ਸਿੰਘ ਰਵੀ
ਮੁਖੀ ਪੰਜਾਬੀ ਵਿਭਾਗ ਦਿੱਲੀ ਯੂਨੀਵਰਸਿਟੀ



ਗੁਰਮੁਖ ਸਿੰਘ ਫੋਟੋਗ੍ਰਾਫਰ ਦਿੱਲੀ
ਫੋਟੋ ਕਲੈਕਸ਼ਨ ਐਲਬਮ ਭੇਟ ਕਰਦੇ ਹੋਏ



ਪ੍ਰਿੰਸੀਪਲ ਸਤਵੰਤ ਕੌਰ ਨੂੰ ਸੂਬਾ ਸੁਖਦੇਵ ਸਿੰਘ
ਯਾਦਗਾਰੀ ਸਨਮਾਨ




ਪ੍ਰਿੰਸੀਪਲ ਡਾ. ਰਾਜਵੰਤ ਕੌਰ ਕਾਸਦ



ਸ੍ਰੀਮਤੀ ਜਗਜੀਤ ਕੌਰ ਭੋਲੀ

Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778